# ਵਰਿਆਮ

੩੫ਵਾਂ ਸਾਲ ਸਤੰਬਰ ੨੦੧੦



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ੍ਰੀ ਮਹਿਲ ਪੂਜ ਮਾਤਾ ਚੰਦ ਕੌਰ ਜੀ ਸਤਿਗੁਰੂ ਜੀ ਦੀ ਆਗਿਆ/ਆਦੇਸ਼ ਅਨੁਸਾਰ ਹੜ੍ਹਾਂ ਮਾਰੇ ਇਲਾਕੇ ਦਾ ਜਾਇਜ਼ਾ ਅਤੇ ਰਾਹਤ ਕਾਰਜ ਵਾਸਤੇ ਦੌਰਾ ਕਰਦੇ ਹੋਏ। ਨਾਲ ਹਨ ਸ. ਸੁਵਰਨ ਸਿੰਘ ਵਿਰਕ, ਸੰਤ ਜੈ ਸਿੰਘ, ਸੂਬਾ ਸੰਦੀਪ ਸਿੰਘ ਅਤੇ ਇਲਾਕਾ ਨਿਵਾਸੀ। *(ਰਿਪੋਰਟ ਪੰਨਾ ੩੯ 'ਤੇ)*

20/-

# ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਵਿਚ



ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ੫-੬ ਭਾਦਰੋਂ ੨੨ ਅਗਸਤ ੧੯੫੯ ਅਧੀ ਰਾਤ ੧੨-੩੦ ਵਜੇ ਇਸ ਸੰਸਾਰ ਨੂੰ ਤਿਆਗ ਗਏ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀ ਸਿਖ ਪੰਥ ਦੇ ਸ੍ਰੀ ਸਤਿਗੁਰੂ ਜੀ ਸਥਾਪਤ ਹੋਏ।

ਇਕ ਪੁਰਾਣੀ ਯਾਦਗਾਰੀ ਤਸਵੀਰ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਿਵਯ ਦਰਸ਼ਨ ਹੋ ਰਹੇ ਹਨ। ਪਿੱਛੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਸ਼ੋਭਿਤ ਹਨ। ਚੌਰ ਬਰਦਾਰ ਸੰਤ ਗਿਆਨਾ ਸਿੰਘ ਨਾਲ ਜਲੰਧਰ ਦੀ ਸੰਗਤ ਵਿਚੋਂ ਸੰਤ ਹਰਨਾਮ ਸਿੰਘ, ਜਥੇਦਾਰ ਨੱਥਾ ਸਿੰਘ, ਸੰਤ ਹਵੇਲਾ ਸਿੰਘ, ਸੰਤ ਭਗਤ ਸਿੰਘ ਅਤੇ ਹੋਰ ਸੰਗਤ ਹਾਜ਼ਰ ਹੈ।

*(ਤਸਵੀਰ ਸ. ਦੀਪ ਸਿੰਘ ਸਕੱਤਰ ਦੇ ਧੰਨਵਾਦ ਸਹਿਤ)*



ਮੁੰਬਈ ਵਿਚ ੨੫ ਜੁਲਾਈ ੨੦੧੦ ਨੂੰ ਉਸਤਾਦ ਜ਼ਾਕਿਰ ਹੁਸੈਨ ਦੇ ਸਨਮਾਨ ਅਤੇ ਦਸਤਾਰ ਬੰਦੀ ਦੇ ਅਵਸਰ ਤੇ ਸ੍ਰੀ ਭੈਣੀ ਸਾਹਿਬ ਦੇ ਸੰਗੀਤ ਕਲਾਕਾਰ, ਰਲਵੇਂ ਘਰਾਣੇ ਅਤੇ ਵਿਸ਼ੇਸ਼ ਕਰਕੇ ਸਤਿਗੁਰੂ ਜਗਜੀਤ ਸਿੰਘ ਦੀ ਦੀਆਂ ਸੁਰਬੱਧ ਖੰਡ ਮਾਤਰੀ ਬੰਦਸ਼ਾਂ ਦਾ ਗਾਇਣ ਕਰਦੇ ਹੋਏ। [illegible] ਸੁਖਦੇਵ ਸਿੰਘ, ਸੰਤ ਬਲਵੰਤ [illegible]

# ਵਰਿਆਮ

ਸਤੰਬਰ -੨੦੧੦
ਜਿਲਦ-੩੫
ਅੰਕ- ੧੧

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-:੦੧੮੧- ੨੨੨੨੫੪੩
ਘਰ : ੦੧੮੧-੨੪੫੬੨੮੯

Office Address :
Monthly WARIAM
Ladowali Road.
Opp. Central Town,
Jalandhar-144001
Ph. :0181-2222543 (O)
0181-2456289 (R)

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

# ਮੁੜ ਮੁੜ ਪ੍ਰਨਾਮ

ਇਕਵੰਜਾ ਸਾਲ ਹੋ ਗਏ ਹਨ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮਹਾਂ ਨੂਰ ਵਿਚ ਸਮਾਇਆਂ। ਉਹਨਾਂ ਦੀ ਵਿਸ਼ਾਲ ਫੁਲ-ਫੁਲ ਪੈਂਦੀ ਸ਼ਖਸੀਅਤ ਅਤੇ ਖੁਲੇ ਕਲਾਵੇ ਦਾ ਨਿਘ ਸਮਾਜ ਦੇ ਹਰ ਵਰਗ ਦੇ ਲੋਕਾਂ ਨੇ ਮਾਣਿਆ। ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿਚ ਜੋ ਜਦੋ-ਜਹਿਦ ਨਾਮਧਾਰੀਆਂ ਨੇ ਕੀਤੀ, ਜੋ ਕੁਰਬਾਨੀਆਂ ਦਿੱਤੀਆਂ, ਤੋਪਾਂ ਨਾਲ ਸ਼ਹੀਦੀਆਂ, ਜਲਾਵਤਨੀਆਂ, ਜੂਹ ਬੰਦੀਆਂ ਕਾਲੇ ਪਾਣੀ ਦੇ ਕਸ਼ਟ, ਉਹਨਾਂ ਸਭ ਕੁਰਬਾਨੀਆਂ ਦਾ ਫਲ ਫੁਲ ਸਤਿਗੁਰੂ ਪ੍ਰਤਾਪ ਸਿੰਘ ਵੇਲੇ ਲਗਾ। ਅੰਗਰੇਜ਼ ਸਾਮਰਾਜ ਦਾ ਬਿਸਤਰਾ ਗੋਲ ਸਤਿਗੁਰੂ ਪ੍ਰਤਾਪ ਸਿੰਘ ਦੇ ਸਮੇਂ ਹੋਇਆ। ਇਸ ਖੁਸ਼ੀ ਦੇ ਮੌਕੇ ਭਾਰੀ ਤ੍ਰਾਸਦੀ ਨੇ ਭਾਰਤ ਅਤੇ ਵਿਸ਼ੇਸ਼ ਕਰ ਕੇ ਪੰਜਾਬ ਨੂੰ ਗ੍ਰਸ ਲਿਆ। ਇਸ ਅਤਿ ਸੰਕਟ ਮਈ ਸਮੇਂ ਜਿਥੇ ਇਕ ਪਾਸੇ ਉਹਨਾਂ ਨਾਮਧਾਰੀ ਸਮਾਜ ਨੂੰ ਇਓਂ ਸੁਰੱਖਿਆ ਪ੍ਰਦਾਨ ਕੀਤੀ ਜਿਵੇਂ ਕੁਕੜੀ ਅਪਣੇ ਖੰਭਾਂ ਹੇਠ ਬੋਚਿਆਂ ਨੂੰ ਸਾਂਭਦੀ ਹੈ ਉਥੇ ਨਵੀਂ ਸਥਾਪਤੀ ਦੇ ਮਾਰੂ ਵਾਰ ਅਪਣੇ ਸਰੀਰ ਤੇ ਝੱਲੇ। ਉਹਨਾਂ ਸੀਸ ਦਿੱਤਾ ਪਰ ਸਿਰੜ ਨਾ ਦਿੱਤਾ।

ਉਹਨਾਂ ਤੋਂ ਬਾਅਦ ਇਹਨਾਂ ਇਕਵੰਜਾ ਸਾਲਾਂ ਵਿਚ ਮਹਾਮਹਿਮ ਸਤਿਗੁਰੂ ਜਗਜੀਤ ਸਿੰਘ ਜੀ ਨੇ ਹਰ ਮੈਦਾਨ ਫਤਹਿ ਇਸ ਗਿਣਤੀ ਵਿਚ ਛੋਟੇ ਜਿਹੇ ਪੰਥ ਨੂੰ ਦਿਵਾਈ ਹੈ। ਉਹ ਧਾਰਮਕ ਖੇਤਰ ਹੋਵੇ, ਸਮਾਜਕ ਹੋਵੇ ਰਾਜਸੀ, ਸਾਹਿਤ ਸਭਿਆਚਾਰ, ਸੰਗੀਤ, ਖੇਲ ਜਗਤ, ਖੇਤੀ ਬਾੜੀ ਪਸ਼ੂ ਪਾਲਨ ਹੋਵੇ, ਦੇਸ਼ ਦੀ ਏਕਤਾ ਅਖੰਡਤਾ ਅਤੇ ਸੁਰੱਖਿਆ ਹੋਵੇ, ਦੇਸ਼ ਵਿਦੇਸ਼ ਵਿਚ ਫੈਲੇ ਨਾਮਧਾਰੀ ਪਰਿਵਾਰ ਹਰ ਪਖੋਂ ਉਪਰ ਹੀ ਉਪਰ ਹਨ। ਇਹ ਸਭ ਸਤਿਗੁਰੂ ਜੀ ਦੇ ਮਾਰਗ ਦਰਸ਼ਨ ਵਿਚ ਨਾਮਧਾਰੀ ਸਮਾਜ ਦੀਆਂ ਕੁਰਬਾਨੀਆਂ ਦੇ ਫਲ ਹਨ। ਏਸ ਸਥਿਤੀ ਵਿਚ ਸਮਾਜ ਨੂੰ ਸੰਭਾਲਣ ਦੇ ਸਾਰਥਕ ਜਤਨ ਸਤਿਗੁਰੂ ਜਗਜੀਤ ਸਿੰਘ ਜੀ ਕਰਦੇ ਆ ਰਹੇ ਹਨ। ਅਸੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਨੂੰ ਮੁੜ-ਮੁੜ ਪ੍ਰਨਾਮ ਕਰਦੇ ਹਾਂ।

*—ਜਗਦੀਸ਼ ਸਿੰਘ ਵਰਿਆਮ*

# ਸਤਿਗੁਰੂ ਪ੍ਰਤਾਪ ਸਿੰਘ ਜੀ

ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਪੰਥ ਦੀ ਸਮਾਜ ਵਿਵਸਥਾ, ਕਲਾ ਕੌਸ਼ਲ, ਪੰਥਕ ਬੇਹਤਰੀ ਦੇ ਚਾਹਵਾਨਾਂ ਨੂੰ ਸਦਾ ਆਦੇਸ਼ ਦਿਆ ਕਰਦੇ ਸਨ ਕਿ "ਪੰਥਕ ਉੱਨਤੀ ਦੀ ਰੀਝ ਪਗਡੰਡੀ ਤੇ ਤੁਰਨ ਵਾਲੇ ਹਰ ਇਕ ਲਈ ਇਹ ਬਹੁਤ-ਬਹੁਤ ਹੀ ਜ਼ਰੂਰੀ ਹੈ ਕਿ ਉਹ ਕਿੱਡਾ ਜ਼ਰੂਰੀ ਕੰਮ ਵੀ ਕਿਉਂ ਨਾ ਕਰਦਾ ਹੋਵੇ, ਭਜਨ ਬਾਣੀ ਨਾਮ ਸਿਮਰਨ ਆਦਿ ਨਾਮਧਾਰੀ ਬੁਨਿਆਦੀ ਅਸੂਲ ਤੇ ਗਾਫ਼ਲ ਹੈ ਤਾਂ ਉਹ ਸਾਡੇ ਪਿਆਰ ਦਾ ਸਾਂਝੀਵਾਲ ਨਹੀਂ। ਅਸੀਂ ਆਪਣੇ ਪੰਥ ਦੇ ਹਰ ਇਕ ਨਾਮਧਾਰੀ ਤੋਂ ਇਹ ਆਸ ਰੱਖਦੇ ਹਾਂ ਕਿ ਉਹ ਦੇਸ਼ ਭਗਤ, ਅਹਿੰਸਕ ਤੇ ਸੱਚਾ ਹੋਵੇ।"

ਸਤਿਗੁਰੂ ਜੀ ਫ਼ਰਮਾਇਆ ਕਰਦੇ ਸਨ ਕਿ : "ਨਾਮਧਾਰੀ ਪੰਥ ਵਿਚ ਅਜੇਹਾ ਕੋਈ ਵੀ ਕੰਮ ਕਾਰਗਰ ਨਹੀਂ ਹੋ ਸਕਦਾ, ਜਿਸ ਦੇ ਕਾਮੇ ਕੇਵਲ ਸਰਮਾਏ ਦੇ ਉਪਾਸ਼ਕ, ਪੰਥਕ ਮਰਯਾਦਾ ਦੇ ਅਸੂਲਾਂ ਤੋਂ ਬੇਪਰਵਾਹ ਹੋਣ ਅਤੇ ਜਿਨ੍ਹਾਂ ਦੀ ਰੋਜ਼ਾਨਾ ਕਿਰਤ ਵਿਚ ਭਜਨ ਬਾਣੀ, ਨਾਮ ਸਿਮਰਨ, ਰਹਿਤ ਮਰਯਾਦਾ ਵਿਚ ਉੱਕਾ ਹੀ ਕੋਈ ਦਿਲਚਸਪੀ ਨਾ ਹੋਵੇ। ਸਾਡੀ ਇਹ ਅਸਲੋਂ ਹੀ ਰੀਝ ਨਹੀਂ ਕਿ ਸਾਡੇ ਅਜ਼ੀਜ਼ ਆਮ ਦੁਨੀਆਂਦਾਰ ਵਾਂਗ ਰੁਪਏ ਕਮਾਉਣ ਦੀ ਮਸ਼ੀਨ ਬਣ ਕੇ ਹੀ ਰਹਿ ਜਾਣ ਅਤੇ ਆਪਣੇ ਉਸ ਮਹਾਨ ਟੀਚੇ ਤੇ ਪੁਜ ਹੀ ਨਾ ਸਕਣ, ਜਿਸ ਦੀ ਕਾਇਮੀ ਭਾਰਤ ਰੱਖਿਅਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੀਤੀ ਹੈ ਅਤੇ ਜੋ ਸਦਾ ਭੁਲੀ ਭਟਕੀ ਅੰਨ੍ਹੇਰ ਘੁਪ ਘੇਰ ਵਿਚ ਠੇਡੇ ਖਾ ਰਹੀ ਦੁਨੀਆਂ ਨੂੰ ਪਥ ਪ੍ਰਦਰਸ਼ਕ ਦਾ ਕੰਮ ਦੇਂਦੀ ਹੈ। ਅਸੀਂ ਅਜਿਹੇ ਕਿਸੇ ਵੀ ਕੰਮ ਨੂੰ ਪਸੰਦ ਨਹੀਂ ਕਰਦੇ, ਉਹ ਦੀਨੀ ਹੋਵੇ ਜਾਂ ਦੁਨਿਆਵੀ, ਰਾਜਨੀਤਕ ਹੋਵੇ ਜਾਂ ਸਮਾਜਕ, ਜਿਸ ਵਿਚ ਸੱਚਾਈ, ਅਹਿੰਸਾ ਤੇ ਧਰਮ ਲਈ ਕੋਈ ਵੀ ਸਥਾਨ ਨਹੀਂ। ਕੋਰੀ ਰਾਜਨੀਤੀ, ਸਖਣੀ ਸਰਮਾਏਦਾਰੀ ਲਈ ਸਾਡੀ ਕੋਈ ਵੀ ਦਿਲਚਸਪੀ ਨਹੀਂ ਜੇ ਉਹ ਧਰਮ ਵਿਮੁਖ ਹੈ, ਜੇ ਉਹ ਸਦਾਕਤ ਤੋਂ ਦੁਰੇਡੇ ਹੈ। ਜਿਸ ਦੀ ਰੋਜ਼ਾਨਾ ਜ਼ਿੰਦਗੀ ਦੇ ਕਾਰਯਕ੍ਰਮ ਵਿਚ ਨਾਮ ਸਿਮਰਨ ਅਭਿਆਸ ਲਈ ਕੋਈ ਵਕਤ ਨਹੀਂ ਤਦ ਉਸ ਦੇ ਸਭੇ ਕੰਮ ਉਨ੍ਹਾਂ ਓਮੀਆਂ ਵਾਂਗ ਹੀ ਫ਼ਜ਼ੂਲ ਹਨ, ਜਿਨ੍ਹਾਂ ਨੂੰ ਅਧਿਆਤਮਕ ਰੂਹਾਨੀਅਤ ਦਾ ਕੋਈ ਵੀ ਅਹਿਸਾਸ ਨਹੀਂ।"

*—ਸੰਤ ਇੰਦਰ ਸਿੰਘ 'ਚਕ੍ਰਵਰਤੀ'*

# ਇਕ ਚੰਗੀ ਗੱਲ

ਪਿਛਲੇ ਕੁਝ ਸਮੇਂ ਤੋਂ ਸਿੱਖ ਭਾਈਚਾਰੇ ਨਾਲ ਸਬੰਧਤ ਕਈ ਲੋਕ ਆਪਣੇ ਤਿੱਖੇ ਸੁਰ ਵਾਲੇ ਬਿਆਨਾਂ ਨਾਲ ਸਥਾਪਤ ਸਿੱਖ ਸੰਪਰਦਾਵਾਂ ਅਤੇ ਮਹਾਂਪੁਰਖਾਂ ਸਬੰਧੀ ਅਪਮਾਨ ਜਨਕ ਟਿੱਪਣੀਆਂ ਕਰਦੇ ਆ ਰਹੇ ਹਨ। ਇਸ ਸਿਲਸਿਲੇ ਵਿਚ ਇਕ ਅਖਬਾਰ ਤਾਂ ਸਭ ਹੱਦ ਬੰਨੇ ਟੱਪ ਗਿਆ ਸੀ। ਇਸ ਨਾਲ ਸਮਾਜ ਵਿਚ ਤ੍ਰੇੜਾਂ ਪੈਂਦੀਆਂ ਹਨ ਅਤੇ ਮਨਾਂ ਵਿਚ ਨਫ਼ਰਤ ਫੈਲਦੀ ਹੈ। ਇਹ ਸਭ ਕੁਝ ਗੁਰੂ ਸਾਹਿਬਾਨ ਦੇ "ਸਭੈ ਸਾਂਝੀਵਾਲ ਸਦਾਇਨ" ਦੇ ਆਸ਼ੇ ਤੋਂ ਉਲਟ ਹੈ।

ਇਸ ਪ੍ਰਸੰਗ ਵਿਚ ਇਕ ਚੰਗੀ ਅਤੇ ਭਲੀ ਗੱਲ ਇਹ ਹੋਈ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਵਲੋਂ ੬ ਜੂਨ ੨੦੧੯ ਨੂੰ ਇਕ ਸਰਬ ਸੰਮਤ ਮਤਾ ਪਰਵਾਨ ਹੋਇਆ ਹੈ ਜੋ "ਗੁਰਮਤਿ ਪ੍ਰਕਾਸ਼" ਦੇ ਅਗਸਤ ੨੦੧੦ ਅੰਕ ਵਿਚ ਮੁਖ ਰੂਪ ਵਿਚ ਟਾਈਟਲ ਪੰਨਾ ੨ 'ਤੇ ਛੌਂਪਿਆ ਹੈ। ਇਸ ਵਿਚ ਨਿਰਮਲ ਪੰਥ ਅਤੇ ਉਦਾਸੀ ਭੇਖ ਦੇ ਮਹਾਂਪੁਰਖਾਂ ਦੇ ਸਿਖੀ ਲਈ ਯੋਗਦਾਨ ਨੂੰ ਸਰਾਹਿਆ ਗਿਆ ਹੈ। ਇਸ ਵਿਚ ਕਿਹਾ ਗਿਆ ਹੈ ਕਿ ਪਿਛਲੇ ਕੁਝ ਸਮੇਂ ਤੋਂ ਦੇਸ਼ ਵਿਦੇਸ਼ ਵਿਚ ਵਸਦੇ ਕੁਝ ਅਗਿਆਨੀ ਅਖੌਤੀ ਵਿਦਵਾਨ, ਵਿਅਕਤੀਆਂ ਅਤੇ ਪੰਥ ਵਿਰੋਧੀ ਸੰਸਥਾਵਾਂ ਵਲੋਂ ਸਿੱਖ ਧਰਮ ਅਤੇ ਧਰਮ ਦੇ ਅਨਿਖੜਵੇ ਅੰਗ ਨਿਰਮਲ ਭੇਖ ਸਬੰਧੀ ਕੂੜ ਪ੍ਰਚਾਰ ਕੀਤਾ ਜਾ ਰਿਹਾ ਹੈ। ਅਸੀਂ ਸਮੁੱਚੇ ਸਿੱਖ ਜਗਤ ਨੂੰ ਇਹ ਸਪੱਸ਼ਟ ਕਰ ਦੇਣਾ ਚਾਹੁੰਦੇ ਹਾਂ ਕਿ ਨਿਰਮਲ ਭੇਖ ਅਥਵਾ ਸੰਪਰਦਾ ਸਿੱਖ ਧਰਮ ਦਾ ਬਹੁਮੁੱਲਾ ਹਿੱਸਾ ਹੀ ਨਹੀਂ ਸਗੋਂ ਇਕ ਅਨਿਖੜਵਾਂ ਅੰਗ ਵੀ ਹੈ...ਇਸ ਵਿਚ ਕਿਹਾ ਗਿਆ ਹੈ ਕਿ "ਸਿੱਖ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਅਠਾਰਵੀਂ ਸਦੀ ਅੰਦਰ ਸਿੱਖ ਕੌਮ ਉਤੇ ਆਏ ਅਤਿ ਬਿਪਤਾ ਅਤੇ ਬਿਖੜੇ ਸਮੇਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ, ਪ੍ਰਚਾਰ ਅਤੇ ਪਾਸਾਰ ਲਈ ਗੁਰਧਾਮਾਂ ਦੀ ਸੇਵਾ ਸੰਭਾਲ ਲਈ ਜਿਹੜਾ ਵਿਲੱਖਣ ਯੋਗਦਾਨ ਉਦਾਸੀ ਅਤੇ ਨਿਰਮਲੇ ਮਹਾਂਪੁਰਖਾਂ ਨੇ ਪਾਇਆ ਹੈ ਉਹ ਕਦੇ ਭੁਲਾਇਆ ਨਹੀਂ ਜਾ ਸਕਦਾ..."

ਸਿੱਖ ਪੰਥ ਰੂਪ ਬਿਰਖ ਦੀਆਂ ਕਈ ਸੰਪ੍ਰਦਾਵਾਂ ਸ਼ਾਖਾਵਾਂ ਰੂਪ ਵਿਚ ਹਨ ਜਿਨ੍ਹਾਂ ਦਾ ਮੁੱਢ ਮੂਲ ਗੁਰੂ ਨਾਨਕ ਦੇਵ ਜੀ ਹੀ ਹਨ। ਇਹ ਸਾਰੀਆਂ ਹੀ ਸੰਪਰਦਾਵਾਂ ਆਦਿ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਹੀ ਆਪਣਾ ਮੂਲ ਇਸ਼ਟ ਮੰਨਦੀਆਂ ਹਨ। ਪੰਜਾਬ ਤੋਂ ਬਾਹਰ ਭਾਰਤ ਦੇ ਬਹੁਤ ਸਾਰੇ ਹਿੱਸਿਆਂ ਵਿਚ ਸਿੱਖਾਂ ਨੂੰ ਨਾਨਕ ਪੰਥੀ ਹੀ ਕਿਹਾ ਜਾਂਦਾ ਹੈ। ਕਿਸੇ ਵਕਤ ਗੁਰੂ ਨਾਨਕ ਸਰਬ ਸੰਪ੍ਰਦਾ ਕਾਨਫਰੰਸਾਂ ਸ੍ਰੀ ਭੈਣੀ ਸਾਹਿਬ ਅਤੇ ਹੋਰ ਅਸਥਾਨਾਂ ਤੇ ਹੋਈਆਂ ਸਨ। ਉਸ ਵਿਚ ਬਾਬਾ ਸਾਵਣ ਸਿੰਘ ਰਾਧਾ ਸੁਆਮੀ ਬਿਆਸ ਵਾਲੇ ਅਤੇ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਵਰਗੀਆਂ ਸ਼ਖਸੀਅਤਾਂ ਵੀ ਸ਼ਾਮਲ ਹੋਈਆਂ ਸਨ। ਗੁਰੂ ਨਾਨਕ ਨਾਮ ਲੇਵਾ ਸੰਪਰਦਾਵਾਂ ਦੀ ਏਕਤਾ ਦੀ ਇਕ ਲਹਿਰ ਹੀ ਚੱਲ ਪਈ ਸੀ। ਇਹ ਸਮਾਜ ਨੂੰ ਜੋੜਨ ਵਾਲਾ ਇਕ ਅਤਿ ਉਤਮ ਅਤੇ ਸਫਲ ਉਪਰਾਲਾ ਸੀ। ਪਿਛਲੇ ਕੁਝ ਸਮੇਂ ਤੋਂ ਸਿੱਖ ਸਮਾਜ ਬਹੁਤ ਤਨਾਓ ਭਰੇ ਮਾਹੌਲ ਵਿਚੋਂ ਦੀ ਲੰਘਾਇਆ ਜਾ ਰਿਹਾ ਹੈ। ਗੱਲ ਤਾਂ ਅਜੇ ਦੂਰ ਦੀ ਹੈ ਪਰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਇਹ ਮਤਾ ਗੁਰੂ ਨਾਨਕ ਨਾਮ ਲੇਵਾ ਸਰਬ ਸੰਪਰਦਾ ਏਕਤਾ ਵਲ ਇਕ ਸਾਰਥਕ ਕਦਮ ਹੈ ਅਤੇ ਸਿੱਟੇ ਵਜੋਂ ਪੰਜਾਬ ਅਤੇ ਦੇਸ਼ ਵਿਚ ਅਮਨ-ਸ਼ਾਂਤੀ ਵਾਸਤੇ ਸੁਚੱਜੀ ਪਹਿਲ ਕਦਮੀ ਕਹੀ ਜਾ ਸਕਦੀ ਹੈ।

ਵੱਖ ਵੱਖ ਭਾਈਚਾਰਿਆਂ ਵਿਚ ਵਿਚਾਰਾਂ ਦੇ ਟਕਰਾਓ ਕਾਰਨ ਦੂਸ਼ਤ ਹੋਏ ਮਾਹੌਲ ਵਿਚ ਅਕਾਲ ਤਖਤ ਨਾਲ ਸਬੰਧਤ ਇਕ ਹੋਰ ਵੀ ਚੰਗੀ ਖਬਰ ਆਈ ਹੈ ਕਿ ਪਿਛਲੇ ਦਿਨੀਂ ਮਾਛੀਵਾੜੇ ਵਿਚ ਅਕਾਲ ਤਖ਼ਤ ਦੇ ਜਥੇਦਾਰ ਵਲੋਂ ਇਕ ਮਸਜਿਦ ਦਾ ਨੀਂਹ ਪੱਥਰ ਰੱਖਿਆ ਗਿਆ ਹੈ। ਇਸ ਸ਼ਲਾਘਾਯੋਗ ਅਮਲ ਨੂੰ ਅਗੇ ਵਧਾਇਆ ਜਾਣਾ ਚਾਹੀਦਾ ਹੈ। ਇਹ ਸਾਡੀ ਆਸ ਅਤੇ ਅਰਦਾਸ ਹੈ। -ਤੇਰੇ ਭਾਣੇ ਸਰਬੱਤ ਦਾ ਭਲਾ।

*—ਜਗਦੀਸ਼ ਸਿੰਘ ਵਰਿਆਮ*

# ਮਾਰ ਗਈ ਮਹਿੰਗਾਈ

ਅਖਬਾਰ ਦੀ ਸੁਰਖੀ ਸੀ "ਵਿਰੋਧੀ ਧਿਰ ਦੀ ਦੁਹਾਈ। ਮਾਰ ਗਈ ਮਹਿੰਗਾਈ।" ਮਹਿੰਗਾਈ ਦੇ ਮੁੱਦੇ ਤੇ ਪਾਰਲੀਮੈਂਟ ਕਿੰਨੇ ਦਿਨ ਛੁਟੀ ਤੇ ਰਹੀ। ਅਖਬਾਰੀ ਟਿਪਣੀਆਂ ਸਨ ਮਹਿੰਗਾਈ ਨੇ ਸੰਸਦ ਤਪਾਈ...ਮਹਿੰਗਾਈ ਦੇ ਮੁੱਦੇ ਤੇ ਚੌਥੇ ਦਿਨ ਵੀ ਕੰਮਕਾਜ ਠੱਪ, ਮਹਿੰਗਾਈ ਵਾਸਤੇ ਕੇਂਦਰ ਸਰਕਾਰ ਅਤੇ ਸੂਬਾਈ ਸਰਕਾਰਾਂ ਨੇ ਇਕ ਦੂਜੇ ਦੇ ਸਿਰ ਠੀਕਰਾਂ ਭੰਨਿਆ। ਇਕ ਮੋਟੇ ਅੰਦਾਜ਼ੇ ਅਨੁਸਾਰ ਸੰਸਦ ਚਲਾਉਣ ਵਾਸਤੇ ਇਕ ਮਿੰਟ ਦਾ ਖਰਚਾ ਸੈਂਤੀ ਹਜ਼ਾਰ ਰੁਪਏ ਹੁੰਦਾ ਹੈ। ਇਕ ਘੰਟੇ ਵਾਸਤੇ ਬਾਈ ਲੱਖ ਰੁਪਏ ਤੇ ਇਕ ਦਿਨ ਲਈ ਇਕ ਕਰੋੜ ਸੱਤਰ ਲੱਖ। ਕਈ ਦਿਨਾਂ ਦੇ ਰੇੜਕੇ ਬਾਦ ਖਬਰ ਆ ਗਈ ਕਿ ਸੰਸਦ ਵਿਚ ਮਹਿੰਗਾਈ ਮੁੱਦਾ ਖਤਮ ਹੋ ਗਿਆ ਹੈ। ਸਰਕਾਰ ਅਤੇ ਵਿਰੋਧੀ ਧਿਰਾਂ ਵਿਚਾਲੇ ਸਮਝੌਤਾ ਹੋ ਗਿਆ ਹੈ। ਖਜ਼ਾਨਾ ਮੰਤਰੀ ਦਾ ਬਿਆਨ ਸੀ ਸਾਂਝੇ ਹਮਲੇ ਨਾਲ ਹੀ ਕੀਮਤਾਂ ਤੇ ਕਾਬੂ ਪਾਇਆ ਜਾ ਸਕਦਾ ਹੈ। ਫੇਰ ਇਹ ਮਹਿੰਗਾਈ ਵਿਰੁੱਧ ਸਾਂਝਾ ਹਮਲਾ ਹੋਰ ਅੱਗੇ ਵਧਿਆ। ਪਾਰਲੀਮੈਂਟ ਦੇ ਮੈਂਬਰਾਂ ਦੀਆਂ ਤਨਖਾਹਾਂ ਸੋਲਾਂ ਹਜ਼ਾਰ ਪ੍ਰਤੀ ਮਹੀਨੇ ਤੋਂ ਪੰਜਾਹ ਹਜ਼ਾਰ ਹੋ ਗਈਆਂ ਹਨ। ਅਜੇ ਵੀ ਮੈਂਬਰਾਂ ਦੀ ਮੰਗ ਹੈ ਕਿ ਤਨਖਾਹ ਅੱਸੀ ਹਜ਼ਾਰ ਮਹੀਨੇ ਦੀ ਹੋਣੀ ਚਾਹੀਦੀ ਹੈ। ਮਹਿੰਗਾਈ ਬਹੁਤ ਹੈ ਖਰਚੇ ਵੱਧ ਹਨ। ਲੱਖਾਂ ਲੋਕਾਂ ਦੀ ਉਹ ਨੁਮਾਇੰਦਗੀ ਕਰਦੇ ਹਨ। ਚਾਹ ਪਾਣੀ ਦੇ ਖਰਚੇ ਹੀ ਮਾਣ ਨਹੀਂ... ਇਕ ਗਲੋਂ ਉਹ ਠੀਕ ਵੀ ਹਨ। ਜਦੋਂ ਹੋਰ ਨੌਕਰੀ ਪੇਸ਼ ਲੋਕਾਂ ਅਫਸਰਾਂ ਦੀਆਂ ਤਨਖਾਹਾਂ ਲੱਖ ਲੱਖ ਰੁਪਿਆ ਮਹੀਨਾ ਨੂੰ ਹੱਥ ਲਾ ਰਹੀਆਂ ਹਨ ਤਾਂ ਪਾਰਲੀਮੈਂਟ ਮੈਂਬਰਾਂ ਦਾ ਕੀ ਕਸੂਰ ਹੈ ਜੋ ਉਹਨਾਂ ਨੂੰ ਘੱਟ ਪੈਸੇ ਮਿਲ ਰਹੇ ਹਨ। ਇਹ ਵੱਡੀਆਂ ਵੱਡੀਆਂ ਕੰਪਣੀਆਂ ਅਖਬਾਰਾਂ ਦੇ ਮੁੱਖ ਪੰਨਿਆਂ ਦੇ ਪੂਰੇ ਸਫੇ ਦੇ ਰੰਗੀਨ ਇਸ਼ਤਿਹਾਰ ਦੇ ਸਕਦੇ ਹਨ। ਇਹ ਕੀਹ ਸੰਕੇਤ ਹੈ? ਦੇਸ਼ ਦੀ ਖੁਸ਼ਹਾਲੀ ਦਾ ਪ੍ਰਮਾਣ ਹੈ। ਫੇਰ ਗਰੀਬ ਪਾਰਲੀਮੈਂਟ ਮੈਂਬਰ ਕਿਓਂ ਪਿਛੇ ਰਹਿਣ। ਅੱਠ ਦੱਸ ਲੱਖ ਦੀ ਤਾਂ ਹੁਣ ਚੰਗੀ ਕਾਰ ਹੋ ਗਈ ਹੈ। ਇਕ ਫਿਲਮੀ ਐਕਟਰ ਨੇ ਇਕ ਕੰਪਣੀ ਨਾਲ ਇਕ ਸੌ ਕਰੋੜ ਰੁਪਏ ਦਾ ਸਮਝੌਤਾ ਕੀਤਾ ਹੈ। ਟਰਿਬਿਊਨ ਅਖਬਾਰ ਅੰਗਰੇਜ਼ੀ ਦੀ ਖ਼ਬਰ ਹੈ। "ਪੰਦਰਵੀਂ ਲੋਕ ਸਭਾ ਵਿਚ ਕਰੋੜਪਤੀ ਮੈਂਬਰਾਂ ਦੀ ਗਿਣਤੀ ੩੧੫ ਹੈ। ਇਸ ਵਿਚ ਛੋਟੀਆਂ ਵੱਡੀਆਂ ਸਾਰੀਆਂ ਪਾਰਟੀਆਂ ਸ਼ਾਮਲ ਹਨ। ਨੈਸ਼ਨਲ ਇਲੈਕਸ਼ਨਵਾਚ ਅਨੁਸਾਰ ਪੰਦਰਵੀਂ ਲੋਕ ਸਭਾ ਦੇ ਗਠਨ ਵੇਲੇ ਪ੍ਰਤੀ ਮੈਂਬਰ ਦਾ ਔਸਤ ਅਸਾਸਾ ਸਾਢੇ ਚਾਰ ਕਰੋੜ ਸੀ। ਇਹ ਸਾਰੀਆਂ ਖ਼ਬਰਾਂ ਉਪਰਲੇ ਲੋਕਾਂ ਦੀ ਖੁਸ਼ਹਾਲੀ ਦੀ ਬਾਤ ਪਾਉਂਦੀਆਂ ਹਨ ਜਿਨ੍ਹਾਂ ਨੇ ਹੁਣ ਹੋਰ ਖੁਸ਼ਹਾਲ ਹੋਣਾ ਹੈ।

ਇਸ ਦੇ ਮੁਕਾਬਲੇ ਤੇ ਹਾਲਤ ਇਹ ਹੈ ਕਿ ੮੩ ਕਰੋੜ ਲੋਕਾਂ ਦੀ ਰੋਜ਼ਾਨਾ ਆਮਦਨ ਕੇਵਲ ਵੀਹ ਰੁਪਏ ਤੋਂ ਵੀ ਘੱਟ ਹੈ। ਗਰੀਬੀ ਕਾਰਨ ਪਤਨੀ ਤੇ ਧੀ ਨੂੰ ਕਤਲ ਕਰਕੇ ਖੁਦ ਵੀ ਆਤਮ ਹਤਿਆ ਕੀਤੀ। ਅਜਿਹੀਆਂ ਖਬਰਾਂ ਆਮ ਹਨ। ਦੂਜੇ ਪਾਸੇ ਪੰਜਾਬ ਦੇ ਐਮ. ਐਲ. ਏ ਕੇਵਲ ਅੰਗਰੇਜ਼ੀ ਸ਼ਰਾਬ ਸਕਾਚ ਪਰਖਣ ਲਈ ਵਿਦੇਸ਼ ਦਾ ਟੂਰ ਲਾਉਂਦੇ ਹਨ। ਗਰੀਬ ਬੰਦੇ ਅਮੀਰਾਂ ਦੀਆਂ ਅਖਬਾਰੀ ਖਬਰਾਂ ਪੜ੍ਹ ਕੇ ਖੁਸ਼ ਹੋ ਜਾਂਦੇ ਹਨ ਪਰ ਹਕੀਕਤ ਵਿਚ ਗਰੀਬ ਅਤੇ ਅਮੀਰ ਦਾ ਪਾੜ ਏਨਾ ਪੈ ਗਿਆ ਹੈ ਕਿ ਇਸ ਦੀ ਭਿਆਨਕਤਾ ਸੋਚ ਕੇ ਵੀ ਕੰਬਣੀ ਆ ਜਾਂਦੀ ਹੈ। ਸਾਡੇ ਦੇਸ਼ ਦੇ ਵਿਧਾਨ ਵਿਚ ਸਮਾਜ਼ਵਾਦੀ ਪੈਂਤੜੇ ਦੀ ਗੱਲ ਤਾਂ ਕੀਤੀ ਗਈ ਹੈ ਪਰ ਉਹ ਸਮਾਜਵਾਦੀ ਢਾਂਚਾ ਤਾਂ ਹੁਣ ਕਲਪਣਾ ਵਿਚ ਵੀ ਨਹੀਂ। ਭਵਿਖ ਵਿਚ ਕੀ ਹੋ ਸਕਦਾ ਹੈ? ਗੁਰੂ ਅਰਜਨ ਦੇਵ ਜੀ ਦਾ ਇਕ ਵਾਕ ਹੈ-

ਕਿਸਹੀ ਵਾਧਿ ਘਾਟਿ ਕਿਸਹੀ ਪਹਿ ਸਗਲੇ ਲਰਿ ਲਰਿ ਮੂਆ॥

ਪੰਜਾਬੀ ਲੋਕ ਗਾਇਕ ਦਾ ਇਕ ਬੋਲ ਹੈ ਕੀ ਬਣੂੰ ਦੁਨੀਆ ਦਾ ਸੱਚੇ ਪਾਤਸ਼ਾਹ ਵਾਹਗੁਰੂ ਜਾਣੇ।

ਮਹਿੰਗਾਈ ਦੀ ਮਾਰ ਦਾ ਰੌਲਾ ਪਾਉਂਦੇ ਨੇਤਾ, ਲੋਕਾਂ ਉਤੇ ਹੋਰ ਮਹਿੰਗਾਈ ਲੱਦ ਰਹੇ ਹਨ। ਕੋਈ ਬੰਦਾ ਕੋਈ ਲਹਿਰ ਇਸ ਵਰਤਾਰੇ ਨੂੰ ਠੱਲ ਪਾਵੇਗੀ। ਸੱਚਾ ਪਾਤਸ਼ਾਹ ਹੀ ਜਾਣਦਾ ਹੈ। ਨਹੀਂ ਤਾਂ ਬਰਬਾਦੀਆਂ ਦੇ ਚਰਚੇ ਤਾਂ ਅਸਮਾਨਾਂ ਵਿਚ ਹਨ ਹੀ।

*—ਜਗਦੀਸ਼ ਸਿੰਘ ਵਰਿਆਮ*

# ਹਉਮੈਂ ਦੀ ਇਸ ਦਲਦਲ ਵਿਚ ਧਸਣ ਤੋਂ ਬਚੀਏ

—ਡਾ. ਸੁਰਿੰਦਰ ਮੰਡ
94173-24543

ਕਿਸੇ ਰੋਗ ਨੇ ਵੀ ਇਨਸਾਨ ਦਾ ਅੰਦਰੋਂ ਏਨਾ ਹੁਲੀਆ ਨਹੀਂ ਵਗਾੜਿਆ, ਜਿੰਨਾ ਹਉਮੈਂ ਨੇ। ਏਹੋ ਇਕੋ ਐਸਾ ਲਾਂਬੂ ਹੈ ਜਿਸ ਵਿਚ ਦੁਨੀਆ ਅੰਦਰੋਂ ਲੂਸੀ ਤੇ ਬਾਹਰੋਂ ਝੁਲਸੀ ਪਈ ਹੈ।

ਹੰਕਾਰ ਦੇ ਮਾਰੇ ਆਪਣੇ ਆਪਣੇ ਘਰਾਂ ਵਿਚ ਕੈਦ ਲੋਕ, ਖੁੱਡਿਆਂ ਵਿਚ ਤੜੇ ਕੁੱਕੜਾਂ ਕੁਕੜੀਆਂ ਵਾਂਗ ਇਕ ਦੂਜੇ ਵੱਲ ਨੂੰ ਝਾਕਦੇ ਹਨ। ਏਨਾ ਨਹੀਂ ਬਈ ਅਗਾਂਹ ਹੋ ਕੇ ਦੂਜੇ ਨੂੰ ਕਹਿਣ, "ਸੁਣਾਓ ਬਈ ਕੀ ਹਾਲ ਚਾਲ ਐ। ਕਿਤੇ ਗੱਪ ਸ਼ੱਪ ਦੀ ਮਾਰ ਲਿਆ ਕਰੀਏ। ਕੋਈ ਦੁੱਖ ਸੁੱਖ ਦੀ ਫਰੋਲ ਲਿਆ ਕਰੀਏ।"

ਵਹੁਟੀਆਂ ਲਾੜੇ ਨਿੱਕੀਆਂ ਨਿੱਕੀਆਂ ਗੱਲਾਂ ਤੋਂ ਕੁੜ ਕੁੜ ਕਰ ਕੇ ਇਕ ਦੂਜੇ ਵੱਲ ਨੂੰ ਪਿੱਠਾਂ ਕਰਕੇ ਸੁੱਤੇ ਪਏ ਹਨ। ਵਿਚਕਾਰ ਹਉਮੈਂ ਦੀ ਦੀਵਾਰ ਹੈ, ਜਿਹੜੀ ਉਹਨਾਂ ਨੂੰ ਨਾਲ ਨਹੀਂ ਲੱਗਣ ਦਿੰਦੀ।

ਮਿੱਥ ਹੈ ਕਿ ਜਦ ਬੰਦਾ ਜੰਮਦਾ ਹੈ ਤਾਂ ਵਿਧ ਮਾਤਾ ਉਸਦੇ ਕੰਨ ਵਿਚ ਫੂਕ ਮਾਰਦੀ ਹੈ ਕਿ, "ਜਾਹ, ਤੇਰੇ ਵਰਗਾ ਹੋਰ ਨਹੀਉਂ ਕੋਈ ਵੀ ਧਰਤੀ ਤੇ ਅਜੇ ਤਕ ਪੈਦਾ ਹੋਇਆ।" ਤੇ ਲਓ ਜੀ ਬੰਦੇ ਨੂੰ ਭਾਵੇਂ ਅਕਲ ਕੌਡੀ ਦੀ ਨਾ ਹੋਵੇ, ਉਹ ਤਾ ਜ਼ਿੰਦਗੀ ਨਾਸਾਂ ਵਿਚੋਂ ਅਠੂਹੇ ਛੱਡਦਾ ਰਹਿੰਦਾ ਹੈ।

ਹਉਮੈਂ ਨੇ ਹੀ ਸਮਾਜ ਵਿਚ ਰਸਮੀ-ਪੁਣੇ ਵਾਲੇ ਮਹੌਲ ਨੂੰ ਬਹੁਤ ਜ਼ਿਆਦਾ ਹਵਾ ਦਿੱਤੀ ਹੈ। ਗਿਣ ਗਿਣ ਕੇ ਇਕ ਦੂਜੇ ਵਲ ਕਦਮ ਵਧਾਏ ਜਾਂਦੇ ਹਨ ਅਤੇ ਤੋਲ ਤੋਲ ਮਿਣ ਮਿਣ ਕੇ ਬੋਲਿਆ ਜਾਂਦਾ ਹੈ। ਸੈਂਕੜੇ ਲੋਕਾਂ ਨਾਲ ਜਾਣ-ਪਛਾਣ ਹੋਣ ਦੇ ਬਾਵਜੂਦ, ਕਈ ਵਾਰ ਕੋਈ ਇਕ ਦੋ ਘਰ ਵੀ ਨਹੀਂ ਹੁੰਦੇ, ਜਿੱਥੇ ਉਹ ਬਗੈਰ ਕਿਸੇ ਕੰਮ ਮਤਲਬ ਤੋਂ ਇਕ ਦੋ ਘੰਟੇ ਗੁਜ਼ਾਰ ਸਕਣ। ਸੋਚਦੇ ਹਨ ਕਿ, "ਐਵੇਂ ਕੀਹਦੇ ਵਲ ਤੁਰੇ ਫਿਰੀਏ?"

ਹਉਮੈਂ ਨੇ ਕਿਤੇ ਵੀ ਦਿਲ ਦੀ ਗੱਲ ਕਰਨ ਜੋਗੀ ਸਾਂਝ ਨਹੀਂ ਰਹਿਣ ਦਿੱਤੀ। ਮਾਨਸਿਕ ਤਨਾਓ, ਬਲੱਡ ਪ੍ਰੈਸ਼ਰ, ਸ਼ੂਗਰ, ਮੋਟਾਪਾ ਅਤੇ ਦਿਲ ਦੀਆਂ ਬਿਮਾਰੀਆਂ ਦਾ ਸਮਾਨ ਬੰਦਾ ਆਪ ਹੀ ਹਉਮੈਂ ਦੀ ਟੋਕਰੀ ਲੈ ਕੇ ਇਕੱਠਾ ਕਰਨ ਵੱਲ ਤੁਰਿਆ ਹੋਇਆ ਹੈ।

ਹਉਮੈਂ ਇਕ ਗੈਰ-ਕੁਦਰਤੀ ਮਾਨਸਿਕ ਵਿਗਾੜ ਹੈ। ਜੋ ਹੌਲੀ ਹੌਲੀ ਮਨੋਰੋਗ ਬਣ ਜਾਂਦਾ ਹੈ, ਅਤੇ ਅਖੀਰੀ ਉਹ ਨਾਸੂਰ ਹੋ ਨਿਬੜਦਾ ਹੈ, ਜੋ ਵਕਾਰ ਉੱਤੇ ਸੱਟ ਮਾਰਦਾ ਹੋਇਆ ਸਾਨੂੰ ਸਮਾਜ ਨਾਲੋਂ ਨਿਖੇੜਦਾ ਹੈ। ਕਿਉਂਕਿ ਹੰਕਾਰੀ ਤਾਂ ਬੰਦੇ ਨੂੰ ਬੰਦਾ ਈ ਨਹੀਂ ਸਮਝਦਾ ਤੇ ਆਪਣੇ ਆਪ ਨੂੰ ਬੜਾ ਪਾਟੇ-ਖਾਂ ਸਮਝਦਾ ਹੈ ਪਰ ਦੂਜੇ ਉਸਨੂੰ ਅਸਲੋਂ ਈ ਕੱਖ ਨਹੀਂ ਸਮਝਦੇ।



ਹਉਮੈਂ ਦੇ ਸ਼ਿਕਾਰ ਬੰਦੇ ਨੂੰ ਐਵੇਂ ਫੜ੍ਹ ਮਾਰਨ ਦੀ ਆਦਤ ਹੁੰਦੀ ਹੈ। ਜਦਕਿ ਫੜ੍ਹ ਭਾਵੇਂ ਸੱਚੀ ਮਾਰੀ ਜਾਵੇ ਤੇ ਭਾਵੇਂ ਝੂਠੀ, ਸੁਣਨ ਵਾਲੇ ਨੂੰ ਚੰਗੀ ਨਹੀਂ ਲੱਗਦੀ। ਉਹ ਅੱਡੀਆਂ ਚੁੱਕ ਚੁੱਕ ਕੇ ਫਾਹ ਲੈਣ ਦੀ ਹੱਦ ਤਕ ਵਖਾਵਾ ਕਰਦਾ ਹੈ। ਉਹ ਸਧਾਰਨ ਲੋਕਾਂ ਨੂੰ ਟਿੱਚ ਜਾਣਦਾ ਹੈ। ਉਹ ਬੇਹੱਦ ਸਵਾਰਥੀ ਅਤੇ ਗੁੱਸੇਖੋਰ ਵੀ ਹੁੰਦਾ ਹੈ। ਆਪਣੇ ਹੀ ਬਣਾਏ ਖੋਲ ਵਿਚ ਕੁੜ੍ਹ-ਕੁੜ੍ਹ ਮਰਨਾ ਉਸਦਾ ਨੇਮ ਬਣ ਜਾਂਦਾ ਹੈ। ਪਰੰਤੂ ਉਹ ਇਸ ਭਰਮ ਵਿਚ ਜਿਊਂਦਾ ਹੈ ਕਿ ਮੈਂ ਬੜਾ ਛਾ ਰਿਹਾ ਹਾਂ।

ਹਉਮੈਂ ਦੇ ਮਾਰੇ ਮਨੁੱਖ ਦੇ ਸ਼ਬਦਾਂ ਵਿਚੋਂ ਹੰਕਾਰ ਦੀ ਬੋਅ ਆਉਂਦੀ ਹੈ। ਉਸ ਦੀ ਵੇਖਣੀ ਵਿਚ ਹਲਕੇ ਕੁੱਤੇ ਦੀ ਨਜ਼ਰ ਵਰਗਾ ਡਰਾਉਣਾਪਨ ਹੁੰਦਾ ਹੈ। ਉਸ ਦੀ ਤੋਰ ਦਾ ਅੰਦਾਜ਼ ਜ਼ਹਿਰੀ ਨਾਗ ਵਾਲਾ ਅਤੇ ਵਤੀਰੇ ਵਿਚ ਭੂਤਰੇ ਝੋਟੇ ਵਰਗੀ ਢੁੱਡ ਮਾਰ ਬਿਰਤੀ ਕੰਮ ਕਰਦੀ ਹੈ।

ਦਰਅਸਲ ਅਸੀਂ ਉਹ ਸ਼ੈਅ ਨਹੀਂ ਹਾਂ ਜੋ ਅਸੀਂ ਆਪਣੇ ਆਪ ਨੂੰ ਸਮਝਦੇ ਹਾਂ, ਸਗੋਂ ਅਸੀਂ ਓਹੋ ਜਿਹੀ ਚੀਜ਼ ਹਾਂ ਜੋ ਸਾਨੂੰ ਦੂਜੇ ਸਮਝਦੇ ਹਨ। ਸਾਡੇ ਬਾਰੇ ਕੁਛ ਵੀ ਓਹ ਜੋ ਸਾਡੇ ਮੂੰਹ ਉਤੇ ਕਿਹਾ ਗਿਆ, ਉਹ ਪੂਰਾ ਸੱਚ ਨਹੀਂ। ਸੱਚ ਉਹੀ ਹੈ ਜੋ ਸਾਡੀ ਪਿੱਠ ਪਿਛੇ ਸਾਡੇ ਬਾਰੇ ਆਖਿਆ ਜਾਂਦਾ ਹੈ। ਸਾਡੀ ਪਿੱਠ ਪਿੱਛੇ ਸਾਡਾ ਰਸੂਖ/ਵਕਾਰ ਤਾਂ ਸਾਡੀ ਹਲੀਮੀ, ਨੇਕ ਨੀਤੀ, ਭਰੋਸੇਯੋਗਤਾ, ਇਮਾਨਦਾਰੀ, ਗਿਆਨ ਆਦਿ ਉਤੇ ਨਿਰਭਰ ਕਰਦਾ ਹੈ। ਜਦਕਿ ਹਉਮੈਂ ਇਹਨਾਂ ਸਾਰਿਆਂ ਉੱਤੇ ਕਾਟਾ ਮਾਰ ਕੇ ਸਾਡੀ ਬੁਰਿਆਈ ਕਰਨ ਵਾਲਿਆਂ ਦੀ

ਗਿਣਤੀ ਵਿਚ ਵਾਧਾ ਕਰਨ ਵਾਲਾ ਮਹੌਲ ਤਿਆਰ ਕਰਦੀ ਹੈ।

ਪੜ੍ਹਾਈ ਲਿਖਾਈ ਨੇ ਲੋਕਾਂ ਦੀ ਜਾਣਕਾਰੀ ਵਿਚ ਬਹੁਤਾ ਵਾਧਾ ਕੀਤਾ ਹੈ ਪਰ ਸੂਝ ਬੂਝ ਵਿਚ ਬਹੁਤ ਘੱਟ। ਸ਼ਾਇਦ ਤਾਂ ਹੀ ਪੜ੍ਹਿਆ ਲਿਖਿਆਂ ਬਾਰੇ ਆਮ ਖਿਆਲ ਹੈ ਕਿ ਜਿਹੜਾ ਵੀ ਚਾਰ ਜਮਾਤਾਂ ਵੱਧ ਪੜ੍ਹ ਜਾਂਦਾ ਹੈ ਜਾਂ ਉੱਚੇ ਅਹੁਦੇ ਤੇ ਲੱਗ ਜਾਂਦਾ ਹੈ, ਉਹ ਆਕੜ ਦਾ ਮਾਰਿਆ ਕਿਸੇ ਨਾਲ ਚੱਜ ਨਾਲ ਗੱਲ ਹੀ ਨਹੀਂ ਕਰਦਾ। ਉਹਨਾਂ ਲੋਕਾਂ ਨਾਲ ਵੀ ਨਹੀਂ ਜਿਨ੍ਹਾਂ ਨੇ ਉਸਨੂੰ ਮੋਢਿਆਂ ਉਤੇ ਚੁੱਕ ਕੇ ਖਿਡਾਇਆ ਹੁੰਦਾ ਹੈ ਤੇ ਸਤੇ ਹੋਏ ਲੋਕ ਵੀ ਫਿਰ ਅਗੋਂ ਕਹਿੰਦੇ ਹਨ, "ਜਾਣੇ ਸਾਡੀ ਜੁੱਤੀ ਕਿ ਔਹ ਕੌਣ ਬਲਾ ਤੁਰੀ ਜਾਂਦੀ ਆ।"

ਕੋਈ ਵੱਡਾ ਜਾਂ ਪੜ੍ਹਿਆ ਲਿਖਿਆ ਬੰਦਾ ਛੋਟੇ ਲੋਕਾਂ ਦੀ ਇਕ ਪਾਅ ਇੱਜ਼ਤ ਕਰੇ ਤਾਂ ਉਹ ਅੱਗੋਂ ਮਣਾਂ-ਮੂੰਹੀ ਕਰਨ ਨੂੰ ਤਿਆਰ ਹੁੰਦੇ ਹਨ ਪਰ ਉਹ ਹਉਮੈਂ ਵਸ ਐਸਾ ਨਹੀਂ ਕਰਦਾ। ਉਹ ਆਪਣੀ ਵੱਲੋਂ ਹੋਰ ਵੱਡਿਆਂ ਲੋਕਾਂ ਦੀ ਮਣਾਂ-ਮੂੰਹੀ ਚਮਚੀ ਮਾਰਨ ਲਈ ਲਲਚਾਉਂਦਾ ਹੈ ਜੋ ਬਹੁਤੀ ਵਾਰ ਅੱਗੋਂ ਉਸਨੂੰ ਮੋੜਵਾਂ ਭੂੰਗਾ ਵੀ ਪਾਉਣ ਨੂੰ ਤਿਆਰ ਨਹੀਂ ਹੁੰਦੇ। ਇਸ ਤਰ੍ਹਾਂ ਹਉਮੈਂ ਦਾ ਮਰੀਜ਼ ਸਾਰੀ ਉਮਰ ਇਹ ਘਾਟੇਵੰਦਾ ਸੌਦਾ ਕਰਦਾ ਰਹਿੰਦਾ ਹੈ ਅਤੇ ਆਖਿਰ ਨੰਗ ਹੋ ਜਾਂਦਾ ਹੈ।

ਪਿਆਰ ਮੁਹੱਬਤ ਵਿਚ ਹਉਮੈਂ ਨੂੰ ਕੋਈ ਥਾਂ ਨਹੀਂ। ਇਸਦੀ ਮੁਢਲੀ ਸੁਰਤ ਹੀ 'ਮੈਂ' ਨੂੰ ਮਾਰਨਾ ਹੈ।

ਵਾਰਿਸ ਸ਼ਾਹ ਮਹਿਬੂਬ ਨੂੰ ਤਦੋਂ ਪਾਈਏ
ਜਦੋਂ ਆਪਣਾ ਆਪ ਗਵਾ ਲਈਏ।

ਹਾਸ਼ਮ ਦੀ ਨਜ਼ਰ ਵਿਚ ਵੀ ਉਹ ਲੋਕ ਮੁਹੱਬਤ ਦੇ ਕਾਬਿਲ ਨਹੀਂ ਜੋ "ਮੈਂ-ਤੂੰ" ਵਿਚ ਫਸੇ ਹੋਏ ਹਨ। ਗੁਰਬਾਣੀ ਵਿਚ ਹਉਮੈਂ ਨੂੰ ਇਕ ਰੋਗ ਨਾਲ ਤੁਲਨਾ ਦਿੱਤੀ ਗਈ ਹੈ, ਜੋ ਇਨਸਾਨ ਨੂੰ ਨਿਮਰਤਾ ਨਾਲ ਰੱਬ ਦੇ ਚਰਨਾਂ ਨਾਲ ਨਹੀਂ ਜੁੜਨ ਦਿੰਦਾ।

ਹਉਮੈਂ ਹਲੀਮੀ ਦੀ ਦੁਸ਼ਮਣ ਹੈ ਅਤੇ ਚੰਗਿਆਈ ਉਤੇ ਭਾਰੀ ਸੱਟ ਮਾਰਦੀ ਹੈ। ਹਉਮੈਂ ਦੀ ਹਨੇਰੀ ਵਿਚ ਅਕਲ ਅਤੇ ਨੇਕੀ ਵੀ ਕਿਧਰੇ ਉੱਡ-ਪੁੱਡ ਜਾਂਦੀ ਅਤੇ ਸ਼ੋਹਰਤ ਵੀ ਗਵਾਚ ਜਾਂਦੀ ਹੈ।

ਹਉਮੈਂ ਆਪਣਿਆਂ ਨੂੰ ਵੀ ਨਾਲੋਂ ਤੋੜਦੀ ਹੈ ਜਦਕਿ ਹਲੀਮੀ ਓਪਰਿਆਂ ਨੂੰ ਵੀ ਨਾਲ ਜੋੜਦੀ ਹੈ।

ਹਉਮੈਂ ਦੇ ਪਰਛਾਵੇਂ ਹੇਠ ਜੋ ਬੁੱਧ ਹੈ ਗੀ ਵੀ ਆ, ਉਹ ਵੀ ਘੱਟ ਜਾਪਦੀ ਹੈ ਜਦਕਿ ਹਲੀਮੀ ਦੀ ਛੋਹ ਨਾਲ ਅਕਲ ਦੀ ਮਾਤਰਾ ਵੱਧ ਮਹਿਸੂਸ ਹੁੰਦੀ ਹੈ।

ਹਉਮੈਂ ਵਿਚ ਬੰਦਾ ਆਪਣਾ ਆਪ ਹੀ ਹਾਰ ਜਾਂਦਾ ਹੈ ਜਦਕਿ ਹਲੀਮੀ ਦੂਜੇ ਦਾ ਵੀ ਦਿਲ ਜਿੱਤ ਲੈਂਦੀ ਹੈ। ਹੰਕਾਰੀ ਲੋਕ ਸਮਾਜ ਵਿਚ ਨਫਰਤ ਦੇ ਪਾਤਰ ਹਨ ਜਦਕਿ ਨਿਮਰ ਇਨਸਾਨ ਸਮਾਜ ਦੇ ਪਸੰਦੀਦਾ ਸ਼ਖ਼ਸ ਹਨ।

ਇਕ ਵੱਡੇ ਬੰਦੇ ਨੇ ਗੱਲ ਸੁਣਾਈ ਕਿ ਉਹ ਆਪਣੀ ਡਿਗਰੀ ਦੇ ਪਹਿਲੇ ਦਿਨ ਆਲੀਸ਼ਾਨ ਕਾਰ ਉੱਤੇ ਕਾਲਿਜ ਪੜ੍ਹਨ ਗਿਆ। ਉਥੇ ਉਸਨੇ ਆਪਣੇ ਇਕ ਅਧਿਆਪਕ ਨੂੰ ਸਾਈਕਲ ਉਤੇ ਕਾਲਿਜ ਨੂੰ ਆਉਂਦੇ ਵੇਖਿਆ। ਇਸ ਤੋਂ ਬਾਅਦ ਉਹ ਕਦੀ ਵੀ ਕਾਰ ਉਤੇ ਕਾਲਿਜ ਨਹੀਂ ਗਿਆ। ਆਪਣੇ ਉਸਤਾਦਾਂ ਨਾਲੋਂ ਨੀਵਾਂ ਹੋ ਕੇ ਰਿਹਾ। ਉਹ ਆਪਣੀ ਇਸ ਨਿਰਮਾਣਤਾ ਵਾਲੀ ਸੋਚਣੀ ਨੂੰ ਆਪਣੀਆਂ ਕਈ ਪ੍ਰਾਪਤੀਆਂ ਦਾ ਕਾਰਨ ਮੰਨਦਾ ਹੈ।

ਹਉਮੈਂ ਦਾ ਸਭ ਤੋਂ ਵੱਧ ਹਮਲਾ ਦਰਮਿਆਨੇ ਵਰਗ ਉੱਪਰ ਹੈ। ਵਿਸ਼ੇਸ਼ ਕਰਕੇ ਔਰਤਾਂ ਉੱਪਰ। ਬਹੁਤ ਸਾਰੀਆਂ ਦਾ ਤਾਂ ਧੌਣ ਅਕੜਾ ਕੇ ਗੱਲ ਕਰਨ ਵਾਲੀ ਆਦਤ ਨੇ ਵੀ ਕੰਮ ਸੂਤਰ ਨਹੀਂ ਆਉਣ ਦਿੱਤਾ।

ਹਉਮੈਂ ਕ੍ਰੋਧ ਦੀ ਮਾਂ ਹੈ। ਕ੍ਰੋਧ, ਜੋ ਬੰਦੇ ਨੂੰ ਅੰਦਰੋਂ ਬਾਹਰੋਂ ਸਾੜ ਸੁੱਟਦਾ ਹੈ।

ਭਾਵੇਂ ਅਣਖ ਅਤੇ ਹਉਮੈਂ ਦੋ ਵੱਖੋ ਵੱਖਰੀਆਂ ਚੀਜ਼ਾਂ ਹਨ। ਪਰ ਇਹ ਕਈ ਵਾਰੀ ਇਕ ਦੂਜੇ ਵਰਗੀਆਂ ਹੋਣ ਦੀ ਭਾਅ ਮਾਰਦੀਆਂ ਹਨ।

ਅਣਖ/ਸ੍ਵੈ-ਮਾਣ ਵਿਚ ਹਉਮੈਂ ਦੀ ਮਾਤਰਾ ਓਨੀ ਕੁ ਹੀ ਜ਼ਰੂਰੀ ਹੁੰਦੀ ਹੈ, ਜਿਨੀ ਕੁ ਸਬਜ਼ੀ ਵਿਚ ਲੂਣ ਮਿਰਚ ਦੀ।

ਅਣਖ ਤੋਂ ਬਗੈਰ ਬੰਦਾ ਮਿੱਟੀ ਹੈ। ਹੋਇਆ ਨਾ ਹੋਇਆ ਇਕ ਬਰਾਬਰ। ਕੌਮਾਂ/ਦੇਸ਼ ਲੋਕਾਂ ਦੀ ਅਣਖ ਜਗਾ ਕੇ ਵੱਡੇ ਤੋਂ ਵੱਡੇ ਸੰਕਟ ਝੱਲ ਸਕਦੇ ਹਨ।

ਅਣਖੀ ਦੀ ਹਾਰ ਦੀ ਪੀੜ ਦੂਜੇ ਵੀ ਮਹਿਸੂਸ ਕਰਦੇ ਹਨ। ਜਦਕਿ ਹੰਕਾਰੀ ਨੂੰ ਲੱਗੀ ਚੋਟ ਨੂੰ ਵੇਖ ਕੇ ਲੋਕ ਮਨ ਹੀ ਮਨ ਖੁਸ਼ ਹੁੰਦੇ ਹਨ।

ਹਉਮੈਂ ਦੇ ਵਧਣ ਫੁੱਲਣ ਵਿਚ ਧੰਨ ਦੌਲਤ ਦੀ ਇਕਦਮ ਆਮਦ, ਆਪਣੀ ਯੋਗਤਾ ਤੋਂ ਵੱਡਾ ਜਾਪਦਾ ਅਹੁਦਾ ਮਿਲ ਜਾਣਾ, ਚਾਣਚਕ ਮਿਲੀ ਤਾਕਤ, ਸ਼ੌਹਰਤ ਅਤੇ ਅਕਲ ਦੀ ਘਾਟ ਵੱਡਾ ਹਿੱਸਾ ਪਾਉਂਦੇ ਹਨ।

ਜਦਕਿ ਅਣਖ ਵਿਚ ਜੱਦੀ-ਪੁਸ਼ਤੀ ਰਹੁ-ਰੀਤਾਂ ਅਤੇ ਕੰਮ ਧੰਦਾ ਵੱਡੀ ਭੂਮਿਕਾ ਨਿਭਾਉਂਦਾ ਹੈ। ਪੇਂਡੂ ਖੇਤੀ ਕਲਚਰ ਅਣਖ/ਸ੍ਵੈ-ਮਾਣ ਲਈ ਸਭ ਤੋਂ ਜ਼ਰਖੇਜ਼ ਹੈ। ਜਦਕਿ ਵਪਾਰ

ਵਿਚ ਅਣਖੀ ਬਣਨਾ ਵਾਰਾ ਨਹੀਂ ਖਾਂਦਾ। ਕਾਰੋਬਾਰੀ ਅਤੇ ਨੌਕਰੀ ਪੇਸ਼ਾ ਲੋਕ ਮਨੋਂ ਭਾਵੇਂ ਕੁਝ ਸੋਚਣ ਪਰ ਉਹ ਕਦੀ ਵੀ ਉੱਨੀ ਇੱਕੀ ਹੋ ਜਾਣ ਉੱਤੇ ਮੂੰਹੋਂ ਤਿੰਨ ਪੰਜ ਕਰਨ ਤੋਂ ਲੱਗਦੀ ਵਾਹ ਗੁਰੇਜ਼ ਹੀ ਕਰਦੇ ਹਨ।

ਮੁਲਕ ਦੇ ਨਾਇਕਾਂ ਦੇ ਕਾਰਨਾਮੇ, ਸੂਰਬੀਰਾਂ ਦੀਆਂ ਕਹਾਣੀਆਂ, ਸ਼ਹੀਦੀਆਂ ਦੇ ਕਿੱਸੇ/ਵਾਰਾਂ ਜਨਤਾ ਵਿਚ ਅਣਖ ਅਤੇ ਜੋਸ਼ ਪੈਦਾ ਕਰਨ ਲਈ ਗਾਏ ਜਾਂਦੇ ਹਨ। ਜਦਕਿ ਸੰਤਾਂ ਦੇ ਬਚਨ ਤੇ ਕਥਾ ਕਹਾਣੀਆਂ ਹਉਮੈਂ ਨੂੰ ਮਾਰਨ ਹਿਤ ਸੁਣਾਈਆਂ ਜਾਂਦੀਆਂ ਹਨ।

ਹਉਮੈਂ ਵਿਚ ਗਲਤਾਨ ਸ਼ਖ਼ਸ ਦੂਜੇ ਨੂੰ ਮਾਨਸਿਕ ਪੀੜਾ ਦੇ ਕੇ ਇਸ ਵਿਚੋਂ ਆਨੰਦ ਲੈਂਦਾ ਹੈ ਜਦਕਿ ਨਿਮਰ ਇਨਸਾਨ ਦੂਜੇ ਦੀ ਪੀੜਾ ਘੱਟ ਕਰਨ ਵਿਚੋਂ ਸੁਖ ਦਾ ਅਹਿਸਾਸ ਕਰਦਾ ਹੈ।

ਆਪਣੇ ਆਪ ਨੂੰ ਬਹੁਤ ਹੀ ਵਧੀਆ ਸਮਝਣ ਦੇ ਭਰਮ ਵਿਚੋਂ ਪੈਦਾ ਹੋਇਆ ਇਹ ਰੋਗ ਅਖੀਰੀ ਬੰਦੇ 'ਚੋਂ ਅਪਣੱਤ ਦੀ ਭਾਵਨਾ ਦਾ ਨਾਸ ਕਰਕੇ ਉਸਨੂੰ ਇਕੱਲਿਆ ਕਰ ਦਿੰਦਾ ਹੈ।

ਹਉਮੈਂ ਦੀ ਸਿਰੀ, ਸੂਝ ਬੂਝ ਦੀ ਚਾਸ਼ਨੀ ਵਾਲੇ ਗਿਆਨ ਨਾਲ ਹੀ ਫੇਹੀ ਜਾ ਸਕਦੀ ਹੈ? ਅਤੇ ਇਸਦਾ ਜ਼ਹਿਰ ਹਲੀਮੀ ਅਤੇ ਸਹਿਣਸ਼ੀਲਤਾ ਦੇ ਮੰਤਰ ਨਾਲ ਉੱਤਰਦਾ ਹੈ।

*ਮੁਖੀ, ਪੋਸਟ ਗਰੈਜੂਏਟ ਪੰਜਾਬੀ ਵਿਭਾਗ,*
*ਸਰਕਾਰੀ ਕਾਲਿਜ ਤਲਵਾੜਾ,*
*ਜ਼ਿਲ੍ਹਾ ਹੁਸ਼ਿਆਰਪੁਰ।*
**surindermand@gmail.com**

# ਮੋਹਣਾ ਬੋਲਦਾ ਦੁਨੀਆ ਸੁਣਦੀ ਪਰ...

*—ਅਮਰਜੀਤ ਸਿੰਘ ਪੁਰੇਵਾਲ*

ਪਾਕਿਸਤਾਨ ਵਿਚ ਪੈਂਦੇ ਗਾਹ ਪਿੰਡ ਦਾ ਜੰਮਿਆ ਮੋਹਣਾ ਬੋਲਦਾ ਹੈ ਤੇ ਦੁਨੀਆ ਸੁਣਦੀ ਹੈ। ਮੇਰਾ ਭਾਵ ਭਾਰਤ ਦੇ ਪ੍ਰਧਾਨ ਮੰਤਰੀ ਸ. ਮਨਮੋਹਨ ਸਿੰਘ ਤੋਂ ਹੈ। ਪਿਛਲੇ ਦਿਨੀਂ ਜਦੋਂ ਉਨਾਂ ਦਾ ਬਚਪਨ ਦਾ ਮਿੱਤਰ ਦਿੱਲੀ ਉਨਾਂ ਨੂੰ ਮਿਲਣ ਆਇਆ ਤਾਂ ਉਹ ਇਹ ਬਚਪਨ ਦਾ ਨਾਮ "ਮੋਹਣਾ" ਮੀਡਿਆ ਨੂੰ ਦੱਸ ਗਿਆ।

ਮੋਹਣਾ ਸੱਚਮੁਚ ਹੀ ਦੁਨੀਆ ਨੂੰ ਮੋਹ ਲਵੇਗਾ ਇਸ ਗੱਲ ਦਾ ਗਿਆਨ ਮੋਹਣੇ ਦਾ ਨਾਮ ਰੱਖਣ ਵਾਲੇ ਨੂੰ ਵੀ ਨਹੀਂ ਹੋਣਾ। ਜੀ-੨੦ ਦੇਸ਼ਾਂ ਦੇ ਸੰਮੇਲਨ ਮੌਕੇ ਗਾਹ ਪਿੰਡ ਦੇ ਮੋਹਣੇ ਦੀ ਹਰ ਪਾਸੇ ਬੱਲੇ ਬੱਲੇ ਹੁੰਦੀ ਰਹੀ ਹੈ ਅਤੇ ਦੁਨੀਆ ਉਸਦੀ ਕਾਬਲੀਅਤ ਦੇ ਸੋਹਲੇ ਗਾਉਂਦੀ ਸੁਣੀ ਗਈ। ਸੰਮੇਲਨ ਮੌਕੇ ਅਮਰੀਕਾ ਦੇ ਰਾਸ਼ਟਰਪਤੀ ਸ੍ਰੀ ਬਰਾਕ ਓਬਾਮਾ ਨੇ ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਨੂੰ ਇਕ ਚੰਗਾ ਮਿੱਤਰ ਦੱਸਦਿਆਂ ਕਿਹਾ ਸੀ ਕਿ ਉਨ੍ਹਾਂ ਦੀ ਅਗਵਾਈ ਨੇ ਭਾਰਤ ਹੀ ਨਹੀਂ ਸਗੋਂ ਪੂਰੀ ਦੁਨੀਆ ਨੂੰ ਆਰਥਕ ਮੰਦੀ ਵਿਚੋਂ ਨਿਕਲਣ 'ਚ ਮਦਦ ਕੀਤੀ ਹੈ। ਓਬਾਮਾ ਨੇ ਅੱਗੇ ਕਿਹਾ ਸੀ, "ਤੁਹਾਡੀ ਦੋਸਤੀ ਲਈ ਧੰਨਵਾਦ। ਅਸੀਂ ਆਉਣ ਵਾਲੇ ਸਮੇਂ ਦੌਰਾਨ ਤੁਹਾਡੇ ਨਾਲ ਕੰਮ ਕਰਨ ਪ੍ਰਤੀ ਉਤਸ਼ਾਹਤ ਹਾਂ ਤਾਂਕਿ ਜਦੋਂ ਭਾਰਤ ਯਾਤਰਾ ਦਾ ਸਮਾਂ ਆਵੇ ਤਾਂ ਅਸੀਂ ਇਹ ਜਾਣ ਸਕੀਏ ਕਿ ਇਸ ਨੂੰ ਕਿਵੇਂ ਵੱਧ ਤੋਂ ਵੱਧ ਸਾਰਥਕ ਬਣਾਇਆ ਜਾ ਸਕੇ।" ਅਮਰੀਕੀ ਰਾਸ਼ਟਰਪਤੀ ਸ੍ਰੀ ਓਬਾਮਾ ਨੇ ਅੱਗੇ ਕਿਹਾ ਕਿ ਜਦੋਂ ਡਾ. ਮਨਮੋਹਨ ਸਿੰਘ ਸੰਬੋਧਨ ਕਰਦੇ ਹਨ ਤਾਂ ਪੂਰੀ ਦੁਨੀਆ ਸੁਣਦੀ ਹੈ।

ਕੁਝ ਸਥਾਨਕ ਸਿੱਖ ਸੰਗਠਨਾਂ ਨੇ ਡਾਕਟਰ ਮਨਮੋਹਨ ਸਿੰਘ ਦੀ ਫੇਰੀ ਦੇ ਖਿਲਾਫ ਇਕ ਛੋਟਾ ਜਿਹਾ ਰੋਸ ਪ੍ਰਦਰਸ਼ਨ ਵੀ ਕੀਤਾ ਸੀ ਜਿਸ ਵਿਚ ਢਾਈ ਕੁ ਦਰਜਨ ਲੋਕ ਸ਼ਾਮਲ ਹੋਏ ਦੱਸੇ ਜਾਂਦੇ ਸਨ। ਕੁਝ ਡਾ. ਮਨਮੋਹਨ ਸਿੰਘ ਨੂੰ ਭਾਰਤ ਦਾ ਚਮਚਾ ਵੀ ਦੱਸ ਰਹੇ ਹਨ। ਇਹ ਸਭ ਤਾਂ ਹੈ ਕਿਉਂਕਿ ਉਹ ਆਪਣੇ ਹਨ। ਬੜੇ ਅਫਸੋਸ ਦੀ ਗੱਲ ਹੈ ਡਾ. ਮਨਮੋਹਨ ਸਿੰਘ ਨੂੰ ਦੁਨੀਆ ਸੁਣਦੀ ਹੈ ਪਰ ਆਪਣੇ ਨਹੀਂ ਸੁਣਦੇ ਤੇ ਰੌਲਾ ਪਾਉਂਦੇ ਹਨ ਤੇ ਉਹ ਸਿਖ ਹਨ।

ਪਹਿਰਾਵੇ ਵਲ ਵੇਖੀਏ ਤਾਂ ਡਾਕਟਰ ਮਨਮੋਹਨ ਸਿੰਘ ਇਕ ਗੁਰਸਿੱਖ ਹਨ ਅਤੇ ਉਨ੍ਹਾਂ ਦੀ ਈਮਾਨਦਾਰੀ ਵੱਲ ਵੇਖੀਏ ਤਾਂ ਭਾਰਤ ਦੀ ਕੁਰੱਪਟ ਰਾਜਨੀਤੀ ਵਿਚ ਉਹ ਆਪਣੀ ਮਿਸਾਲ ਆਪ ਹਨ। ਉਨ੍ਹਾਂ ਦੀ ਲਿਆਕਤ ਵੱਲ ਵੇਖੀਏ ਤਾਂ ਸਿਫਤ ਕਰਨ ਤੋਂ ਬਿਨਾਂ ਨਹੀਂ ਰਿਹਾ ਜਾ ਸਕਦਾ।

ਨਿਰਸੰਦੇਹ ਡਾਕਟਰ ਮਨਮੋਹਨ ਸਿੰਘ ਦੁਨੀਆ ਦੇ ਸਿੱਖ ਭਾਈਚਾਰੇ ਦੇ ਮਾਣ ਸਤਿਕਾਰ ਨੂੰ ਚਾਰ ਚੰਨ ਲਗਾ ਰਹੇ ਹਨ। ਉਨ੍ਹਾਂ ਕਨੇਡਾ ਦੇ ਸਿੱਖ ਭਾਈਚਾਰੇ ਦੀਆਂ ਸਿਫਤਾਂ ਦੇ ਪੁੱਲ ਬੰਨ੍ਹੇ ਹਨ ਪਰ ਨਾਲ ਹੀ ਇਕ ਛੋਟੀ ਜਿਹੀ ਸਲਾਹ ਵੀ ਦਿੱਤੀ ਹੈ ਕਿ ਦੂਰੀਆਂ ਖਤਮ ਕੀਤੀਆਂ ਜਾਣ ਵਖਰੇਵੇਂ ਦੂਰ ਕੀਤੇ ਜਾਣ ਅਤੇ ਭਾਈਚਾਰਕ ਸਾਂਝ ਵਧਾਈ ਜਾਵੇ।

ਅਮਰੀਕਾ ਦੇ ਪ੍ਰਧਾਨ ਸ੍ਰੀ ਬਰਾਕ ਓਬਾਮਾ ਮੁਤਾਬਿਕ ਜਦ ਮਨਮੋਹਨ ਸਿੰਘ ਬੋਲਦਾ ਹੈ ਤਾਂ ਦੁਨੀਆਂ ਸੁਣਦੀ ਹੈ। ਦੁਨੀਆ ਸ਼ਾਇਦ ਇਹ ਵੀ ਜਾਨਣਾ ਚਾਹੇਗੀ ਕਿ ਉਸਦਾ ਆਪਣਾ ਸਿੱਖ ਭਾਈਚਾਰਾ ਉਸ ਨੂੰ ਕਿੰਨਾ ਕੁ ਸੁਣਦਾ ਹੈ?

*ਵਿਨੀਪੈਗ ਕਨੇਡਾ,*
*੨੦੪-੯੯੬-੮੪੧੬*

# ਇਸਤਰੀ ਸੂਬਾ, ਬੀਬੀ ਹੁਕਮ ਕੌਰ ਉਰਫ ਮਾਈ ਮਹਾਤਮਾ ਜੀ

*—ਸੁਵਰਨ ਸਿੰਘ ਵਿਰਕ*

ਸਤਿਗੁਰੂ ਰਾਮ ਸਿੰਘ ਜੀ ਨੂੰ, ਇਸਤਰੀਆਂ ਦਾ ਪਹਿਲਾ ਮੁਕਤੀ ਦਾਤਾ ਕਹਿਦੇ ਨਾ ਸਿਰਫ ਨਾਮਧਾਰੀ ਸਿੰਘ ਹੀ ਸਗੋਂ ਸਮੁੱਚੇ ਪੰਜਾਬ ਵਾਸੀ ਤਾਂ ਯਾਦ ਕਰਨ ਲੱਗ ਹੀ ਪਏ ਹਨ।

ਜਿਉਂ ਜਿਉਂ ਆਪ ਦੀ ਕੀਰਤੀ ਦੇਸਾਂ ਪਰਦੇਸਾਂ ਦੀਆਂ ਹੱਦਾਂ ਨੂੰ ਪਾਰ ਕਰੇਗੀ ਤਾਂ ਸਾਰੀ ਲੋਕਾਈ ਵਾਸਤੇ ਉਹਨਾਂ ਦੀਆਂ ਸਮਾਜ ਸੁਧਾਰਕ ਅਤੇ ਇਨਕਲਾਬੀ ਸਿੱਖਿਆਵਾਂ ਦਾ ਮਹੱਤਵ ਸਮਝਣਾ ਵਧੇਰੇ ਲਾਹੇਵੰਦ ਰਹੇਗਾ। ਉਹ ਸਿੱਖ ਚਿੰਤਨਧਾਰਾ ਤੋਂ ਪ੍ਰਭਾਵਿਤ ਸਨ, ਇਸ ਲਈ ਭਗਤੀ ਮੱਤ ਨਾਲ ਸਬੰਧਿਤ ਕਵੀਆਂ, ਨਾਥਾਂ ਜੋਗੀਆਂ ਅਤੇ ਮੱਧ ਕਾਲੀ ਪੰਜਾਬੀ ਕਿੱਸਾ ਕਾਰਾਂ ਦਾ ਮਾਨ ਭਾਉਂਦਾ ਵਿਸ਼ਾ "ਨਾਰੀ-ਨਿੰਦਾ" ਆਪ ਜੀ ਨੂੰ ਕਦੇ ਵੀ ਆਕਰਸ਼ਿਤ ਨਹੀਂ ਸੀ ਕਰਦਾ। ਇਸ ਲਈ ਜੰਮਦੀਆਂ ਲੜਕੀਆਂ ਨੂੰ ਮਾਰਨ, ਬਾਲ ਵਿਆਹ, ਅਜੋੜ ਵਿਆਹ, ਲੜਕੀਆਂ ਦੇ ਵੇਚਣ ਵੱਟਾ ਕਰਨ ਦੇ ਵਿਰੁੱਧ ਅਤੇ ਵਿਧਵਾ ਵਿਆਹ ਦੇ ਹੱਕ ਵਿ ਆਪ ਨੇ ਜ਼ੋਰਦਾਰ ਆਵਾਜ਼ ਬੁਲੰਦ ਕੀਤੀ। ਲੜਕੀਆਂ ਬਹੂਆਂ ਨੂੰ ਗੁਰਬਾਣੀ ਦੀ ਮਹਾਨ ਵਿਰਾਸਤ ਨਾਲ ਜੋੜਨ ਲਈ ਉਹਨਾਂ ਨੂੰ ਗੁਰਮੁਖੀ ਅੱਖਰਾਂ ਵਿੱਚ ਪੰਜਾਬੀ ਭਾਸ਼ਾ ਦੀ ਸਿੱਖਿਆ ਦੇਣ ਲਈ ਵੀ ਆਪ ਨੇ ਇਸ ਪਰਿਵਰਤਨ ਕਾਲ ਵਿੱਚ ਆਪਣੇ ਢੰਗ ਨਾਲ ਵੱਡੀ ਪਹਿਲ ਕਦਮੀ ਕੀਤੀ। ਔਰਤਾਂ ਵਿਚ ਵੀ ਸਿੰਘਾਂ ਦੇ ਬਰਾਬਰ ਹੀ ਖਾਲਸਈ ਰਹਿਤ ਮਰਿਆਦਾਂ ਧਾਰਨ ਕਰਵਾਉਣ ਲਈ । ਜੂਨ ੧੮੬੩ ਈ. ਨੂੰ ਪਿੰਡ ਸਿਆਹੜ (ਲੁਧਿਆਣੇ) ਵਿਖੇ ਮਾਈਆਂ ਬੀਬੀਆਂ ਨੂੰ ਅੰਮ੍ਰਿਤ ਖੰਡੇ ਬਾਟੇ ਦਾ ਛਕਾ ਕੇ ਤਿਆਰ ਬਰ ਤਿਆਰ ਗੁਰੂ ਦੀਆਂ ਫੌਜਾਂ ਵਿਚ ਸ਼ਾਮਲ ਕਰ ਲਿਆ। ਸੂਬਾ ਬ੍ਰਹਮਾ ਸਿੰਘ ਤੋਂ ਜਦੋਂ ਔਰਤਾਂ ਨੂੰ ਕਛਹਿਰੇ ਪੁਆਉਣ ਬਾਰੇ ਪੁੱਛਿਆ ਗਿਆ ਸੀ ਤਾਂ ਆਪ ਦਾ ਜੁਆਬ ਸੀ ਕਿ ਕਛਹਿਰਾ ਖਾਲਸੇ ਦੀ ਜੰਗੀ ਪੁਸ਼ਾਕ ਦਾ ਹਿੱਸਾ ਹੈ। ਭੈਣਾਂ ਨੂੰ ਵੀ ਆਪਣੇ ਭਰਾਵਾਂ ਨਾਲ ਮਿਲ ਕੇ ਗੋਰਿਆਂ ਦੇ ਖਿਲਾਫ ਜੰਗ ਲੜਨ ਲਈ ਤਿਆਰ ਕੀਤਾ ਜਾ ਰਿਹਾ ਹੈ।

ਸਤਿਗੁਰੂ ਰਾਮ ਸਿੰਘ ਜੀ ਔਰਤਾਂ ਨੂੰ ਕਿੰਨਾ ਮਹੱਤਵ ਦਿੰਦੇ ਸਨ ਇਸ ਦੀ ਮੂੰਹ ਬੋਲਦੀ ਤਸਵੀਰ ਰੰਗੂਨ ਜਿਹਲ ਤੋਂ ਔਰਤ ਅਧਿਕਾਰਾਂ ਦੀ ਰਾਖੀ ਲਈ ਲਿਖੇ ਆਪ ਦੇ ਹੁਕਮਨਾਮਿਆਂ ਵਿਚੋਂ ਮਿਲਦੀ ਹੈ: "ਹੋਰ ਅਗੇ ਜੋ ਲੜਕੀ ਮਾਰ ਦੇਣੇ ਦਾ ਅਰ ਲੜਕੀ ਬੇਚਣੇ ਦਾ ਬਟਾ ਕਰਨੇ ਦਾ ਬਡਾ ਪਾਪੁ ਹੈ। ਜੋ ਮਾਰਨੇ ਦਾ ਏਹੁ ਪਾਪੁ ਹੈ ਜੋ ਲੜਕੀਆਂ ਮੈਂ ਬਹੁਤ ਈ ਗੁਣ ਹੈਨਿ, ਅਨੇਕ ਤਰਾ ਦੇ ਸੁਖ ਦਿੰਦੀਆਂ ਹੈਨ



ਇਸਤਰੀਆਂ। ਗਿਣੇ ਨਹੀਂ ਜਾਂਦੇ ਮੇਰੇ ਪਾਸ ਤੇ। ਕੁੜੀ ਦਾ ਮਾਰਨਾ ਗਊ ਤੇ ਬੀ ਬਡਾ ਪਾਪ ਹੈ, ਅਰੁ ਬਰੁ ਬਟਾ ਕਰਨੇ ਤੇ ਦੰਮ ਲੈਣੇ ਤੇ ਕੁੜੀ ਕੋ ਬਰ ਅਛਾ ਨਹੀਂ ਮਿਲਦਾ, ਕੇ ਬੁਢਾ ਕੇ ਕਿਸੋਹਣਾ ਲਭਦਾ ਹੈ। ਦੰਮ ਲੈਣੇ ਤੇ ਨਾਲੇ ਕੁੜੀ ਦੇ ਘਰ ਰਿਜਕ ਨਹੀਂ ਰਹਿੰਦਾ। ਕੁੜੀ ਬਹੁਤ ਦੁੱਖੀ ਹੁੰਦੀ ਹੈ ਨਾਲੇ ਕੁੜੀ ਬਿਭਿਚਾਰਨੀ ਹੋਇ ਜਾਂਦੀ ਹੈ। ਬਹੁਤੇ ਥਾਈ ਖਰਾਬੁ ਹੁੰਦੀ ਰਹਿੰਦੀ ਹੈ। ਏਹੁ ਸਾਰੇ ਪਾਪ ਮਾਪਿਆ ਕੋ ਲਗਦਾ ਹੈ।[1]"

ਕੋਈ ਅਤੀ ਸੰਵੇਦਨਸ਼ੀਲ ਹਿਰਦਾ ਹੀ ਦੀਨ ਦੁਖੀਆਂ ਅਤੇ ਅਬਲਾਵਾਂ ਦੇ ਹਿਰਦੇ ਵਿਚੋਂ ਨਿਕਲਣ ਵਾਲੀਆਂ ਇਹਨਾਂ ਕੂਕਾਂ ਫਰਿਆਦਾਂ ਨੂੰ ਸਮਝਣ ਦੇ ਸਮਰੱਥ ਬਣਦਾ ਹੈ। ਸਤਿਗੁਰੂ ਜੀ ਸਿਰਫ ਸ਼ਬਦੀ ਹਮਦਰਦੀ ਹੀ ਪ੍ਰਗਟ ਨਹੀਂ ਕਰਦੇ ਸਗੋਂ ਆਪਣੀਆਂ ਸੰਗਤਾਂ ਨੂੰ ਔਰਤਾਂ ਦੇ ਹੱਕ ਵਿੱਚ ਉੱਤਰ ਕੇ ਠੋਸ ਕਾਰਵਾਈ ਕਰਨ ਲਈ ਵੀ ਲਲਕਾਰਦੇ ਹਨ :

"ਇਕ ਹੋਰੁ ਬੀ ਬਾਤ ਸਭਨਾ ਨੂੰ ਸੁਣਾ ਦੇਣੀ ਜੋ ਨਾ ਕੋਈ ਕੁੜੀ ਮਾਰੇ ਨਾ ਬੇਚੇ, ਨਾ ਬਟਾ ਕਰੇ। ਜੋ ਏਹੁ ਬਾਤ ਨਾ ਮੰਨੇ ਤਾ ਉਸਨੂੰ ਸੰਗਤ ਮੈਂ ਨਾ ਬੜਨ ਦੇਣਾ। ਜੋ ਨਾ ਮੰਨੇ ਤਾ ਆਖਣਾ ਫੇਰ ਨਾ ਆਈਂ। ਨਾ ਹਟੇ, ਜੁਤੀਆਂ ਮਾਰ ਕੇ

ਕੱਢ ਦੇਣਾ, ਕੁਫ ਕਰਦਾ ਫਿਰੇ।"[2]

ਸਤਿਗੁਰੂ ਜੀ ਦੇ ਔਰਤਾਂ ਦੀ ਬੰਦ ਖਲਾਸੀ ਲਈ ਕੀਤੇ ਵਿਸੇਸ਼ ਯਤਨਾਂ ਦਾ ਪ੍ਰਸਿੱਧ ਸਿੱਖ ਦਾਰਸ਼ਨਿਕ ਸ. ਕਪੂਰ ਸਿੰਘ ਆਈ. ਸੀ. ਐਸ. ਉਚ ਮੁਲੰਕਣ ਕਰਦੇ ਹਨ :

"ਜੇ ਉਹਨਾਂ ਨੇ ਦੇਸ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ, ਉਹ ਛੱਡ ਭੀ ਦੇਈਏ ਤਾਂ ਉਹਨਾਂ ਦਾ ਇਕ ਇਹ ਪ੍ਰਚਾਰ ਕਿ ਇਸਤਰੀ ਤੇ ਮਰਦ ਸਮਾਜ ਵਿਚ ਬਰਾਬਰ ਦੇ ਹੱਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼ਿਰੋਮਣੀ ਸੁਧਾਰਕਾਂ ਦੀ ਸੱਫ ਵਿਚ ਖੜਾ ਕਰ ਦੇਂਦਾ ਹੈ।"[3] ਭਾਈ ਸੰਤੋਖ ਸਿੰਘ ਬਾਹੋਵਾਲ਼ ਦੇ ਮੁਤਾਬਕ ਸਤਿਗੁਰੂ ਜੀ ੧੯੧੮ (ਬਿਕਰਮੀ) ਮੇਂ ਗੰਗਾ ਪਰ ਗਏ ਆਇ ਕੇ ਸੂਬੇ ਥਾਪੇ।[4] ਮਤਲਬ ਕਿ ਆਪ ਨੇ ਪਹਿਲੇ ਪੰਜ ਸੂਬੇ ਬਾਬਾ ਜਵਾਹਰ ਸਿੰਘ, ਸਾਹਿਬ ਸਿੰਘ, ਕਾਹਨ ਸਿੰਘ, ਸੁੱਧ ਸਿੰਘ, ਲੱਖਾ ਸਿੰਘ ੧੮੬੧ ਈ. ਵਿਚ ਥਾਪ ਦਿਤੇ ਸਨ।

ਜਦੋਂ ਥੋਟਿਆਂ ਦੇ ਸਮੂਹਿਕ ਅਨੰਦ ਕਾਰਜ ਮਰਿਆਦਾ ਅਰੰਭਣ ਵਾਲੇ ਮੇਲੇ ਬਾਦ ਜੁਲਾਈ ੧੮੬੩ ਈ. ਵਿਚ ਸਤਿਗੁਰੂ ਜੀ ਅਤੇ ਇਹਨਾਂ ਪਹਿਲੇ ਪੰਜ ਹੋਰ ਸੂਬਿਆਂ ਤੇ ਪਾਬੰਦੀ ਸਰਕਾਰ ਬਰਤਾਨੀਆਂ ਨੇ ਆਇਦ ਕਰ ਦਿਤੀ ਤਾਂ ਆਪ ਨੇ ੧੭ ਹੋਰ ਸੂਬੇ ਅਗਲੇਰੇ ਵਰ੍ਹਿਆਂ ਵਿਚ ਥਾਪ ਦਿਤੇ। ਬੇਸ਼ਕ ਸੂਬਿਆਂ ਦੀ ਗਿਣਤੀ ੨੨ ਹੋ ਗਈ ਸੀ, ਜੋ ਇਸ ਗੱਲ ਦੀ ਪਰਤੀਕ ਸੀ ਕਿ ਸਤਿਗੁਰੂ ਜੀ ਦੇ ਸਾਹਮਣੇ ਮਹਾਨ ਅਕਬਰ ਬਾਦਸ਼ਾਹ ਦਾ ਮੁਲਕਗੀਰ ਪਰਬੰਧਕੀ ਢਾਂਚਾ ਮੌਜੂਦ ਸੀ, ਜਿਸ ਅਨੁਸਾਰ ਉਸ ਨੇ ਸਾਰੇ ਦੇਸ਼ ਨੂੰ ੨੨ ਭਾਗਾਂ ਵਿੱਚ ਵੰਡਿਆ ਸੀ। ਪ੍ਰੰਤੂ ਸਤਿਗੁਰੂ ਜੀ ਵੀ ਭਾਵੇਂ ਆਪਣੇ ਬਸਤੀਵਾਦ ਵਿਰੋਧੀ ਅੰਦੋਲਨ ਨੂੰ ਪੰਜਾਬ ਦੀ ਧਰਤੀ ਤੋਂ ਸੰਚਾਲਿਤ ਕਰ ਰਹੇ ਸਨ। ਪਰ ਉਹਨਾਂ ਦੇ ਸਾਹਮਣੇ ਨਕਸ਼ਾ ਸਾਰੇ ਦੇਸ਼ ਦਾ ਜਾਂ ਘੱਟੋ ਘੱਟ ਉਥੋਂ ਤਕ ਦਾ ਜ਼ਰੂਰ ਸੀ ਜਿੱਥੇ ਸਿੱਖਾਂ ਦੀ ਗਿਣਤੀ, ਸਿਵਲੀਅਨ ਜਾਂ ਸੈਨਿਕਾਂ ਦੀ ਮੌਅਕੂਲ ਸੀ, ਜਿਵੇਂ ਬਨਾਰਸ ਗਵਾਲੀਅਰ, ਹੈਦਰਾਬਾਦ, ਲਖਨਊ ਆਦਿ ਦੇਸ਼ ਵਿਚ ਅਤੇ ਨੈਪਾਲ, ਕਸ਼ਮੀਰ, ਕਾਬਲ, ਮੱਧ ਏਸ਼ੀਆ ਦਾ ਰੂਸੀ ਇਲਾਕਾ। ਇਹਨਾਂ ਸਾਰੇ ਖੇਤਰਾਂ ਲਈ ਵੀ ਆਪ ਨੇ ਸੂਬੇ ਨਿਯੁਕਤ ਕੀਤੇ, ਨਾਇਬ ਸੂਬੇ ਬਣਾਏ ਜਾਂ ਘੱਟੋ ਘੱਟ ਮਹੰਤ ਹੀ ਥਾਪ ਦਿਤੇ ਸਨ। ਜਦੋਂ ਇਸ ਤਰ੍ਹਾਂ ਦੀ ਵਿਆਪਕ ਵਿਉਹ ਰਚਨਾ ਹੋ ਰਹੀ ਸੀ ਤਾਂ ਲੈਨਿਨ ਦੇ ਸ਼ਬਦਾਂ ਵਿਚ ਸਮਾਜ ਦੇ ਅੱਧੇ ਭਾਗ ਬਾਰੇ ਸਤਿਗੁਰੂ ਜੀ ਉਦਾਸੀਨ ਰਵੱਈਆ ਕਿਵੇਂ ਧਾਰਨ ਕਰ ਸਕਦੇ ਸਨ। ਇਸ ਲਈ ਆਪ ਨੇ ਇਕ ਪੜ੍ਹੀ ਲਿਖੀ, ਨਾਮਬਾਣੀ ਵਿਚ ਪਰਪੱਕ, ਕਿਸਾਨ ਪਿਛੋਕੜ ਵਿਚੋਂ ਆਈ, ਮਾਝਾ ਖਿੱਤੇ ਨਾਲ ਸਬੰਧਿਤ ਯੁਵਾ ਅਤੇ ਉਤਸ਼ਾਹੀ ਬੀਬੀ ਹੁਕਮ ਕੌਰ ਨੂੰ ਨਾਮਧਾਰੀ ਪੰਥ ਵਿਚ ਪਹਿਲਾ ਇਸਤਰੀ ਸੂਬਾ ਹੋਣ ਦਾ ਮਾਣ ਬਖਸ਼ਿਆ। ਜਿਸ ਬੀਬੀ ਨੇ ਸਤਿਗੁਰੂ ਜੀ ਦੀ ਇਸ ਵੱਡ ਭਾਗੀ ਚੋਣ ਤੇ ਖਰੇ ਉਤਰਨ ਲਈ, ਆਪਣਾ ਸਮੁੱਚਾ ਜੀਵਨ, ਗੁਰੂ ਆਸ਼ੇ ਅਨੁਸਾਰ ਗੁਰਮਤ ਜੀਵਨ ਜਾਂਚ ਦਾ ਪਰਚਾਰ ਕਰਦਿਆਂ, ਸਾਧਾਰਨ ਤੋਂ ਲੈਕੇ ਰਾਜ ਦਰਬਾਰਾਂ ਤੱਕ ਦੀਆਂ ਬੀਬੀਆਂ ਨੂੰ ਸਿਖੀ ਵਿਚ ਪਰਪੱਕ ਕਰਨ ਲਈ ਵਕਫ ਕਰ ਦਿਤਾ।

ਸਰਕਾਰੀ ਰੀਕਾਰਡ ਵਿਚ ਸੂਬਾ ਹੁਕਮੀ ਦਾ ਜ਼ਿਕਰ ੧੮੬੭ ਈ. ਦੀ ਸ੍ਰੀ ਅੰਮ੍ਰਿਤਸਰ ਦੀ ਦੀਵਾਲੀ ਸਮੇਂ ਮਿਲਦੀ ਸੂਬਿਆਂ ਵਾਲੀ ਲਿਸਟ ਵਿਚ ਨਵੇਂ ਸੂਬਿਆਂ ਵਿਚ ਮੁਸਮਤ (ਸ੍ਰੀਮਤੀ) ਹੁਕਮੀ, ਵਰਿਆਹ (ਅੰਮ੍ਰਿਤਸਰ) ਨਿਵਾਸੀ ਦੇ ਤੌਰ ਤੇ ਮਿਲਦਾ ਹੈ।[5]

ਆਈ. ਜੀ. ਪੰਜਾਬ ਦੇ ੨੦ ਜਨਵਰੀ ੧੮੬੮ ਦੇ ਸਕੱਤਰ ਪੰਜਾਬ ਸਰਕਾਰ ਦੇ ਨਾਮ ਲੰਮੇ ਪੱਤਰ ਦੀ ਅੰਤਿਕਾ ਵਿਚ ਜਿਹੜੇ ੨੨ ਸੂਬਿਆਂ ਦਾ ਜ਼ਿਕਰ ਕੀਤਾ ਗਿਆ ਹੈ। ਉਸ ਵਿਚ ੧੩ਵੇਂ ਨੰਬਰ ਤੇ ਇਉਂ ਦਰਜ ਹੈ : ਮਸੰਮਤ ਹੁਕਮੀ ਪੁੱਤਰੀ ਰਤਨ ਸਿੰਘ, ਕਿਸਾਨ, ਪਿੰਡ ਵਰਿਆਂਹ ਜ਼ਿਲ੍ਹਾ ਅੰਮ੍ਰਿਤਸਰ ਉਮਰ ੨੦ ਸਾਲ। ਇਹ ਬੀਬੀ ਉਪਰ ਪੰਜਵੇਂ ਸਥਾਨ ਤੇ ਵਰਣਿਤ ਸੂਬਾ ਕਾਹਨ ਸਿੰਘ ਨਿਹੰਗ ਹੋਰਾਂ ਦੀ ਸੰਗਤ ਵਿਚ ਪਿਛਲੇ ੫ ਸਾਲਾਂ ਤੋਂ ਰਹਿਕੇ ਹੁਸ਼ਿਆਰਪੁਰ ਅੰਮ੍ਰਿਤਸਰ ਅਤੇ ਹੋਰ ਸਥਾਨਾਂ ਤੇ (ਕੂਕਾ) ਪਰਚਾਰ ਨੂੰ ਬੜੀ ਸਫਲਤਾ ਨਾਲ ਸਿਰੇ ਚੜ੍ਹਾ ਰਹੀ ਹੈ।"[6]

ਹੁਸ਼ਿਆਰਪੁਰ ਦੇ ਪੁਲਸ ਅਧਿਕਾਰੀ ਓ. ਕੂਨਰ ਦੀ ੨੨ ਨੰਬਰ ੧੮੭੧ ਵਾਲੀ ਕੂਕਾ ਮੁਖੀਆਂ ਦੀ ਸੂਚੀ ਵਿਚ ਬੀਬੀ ਹੁਕਮੀ ਨੂੰ ਇਸਤਰੀ ਸੂਬਾ ਲਿਖਕੇ ਉਸ ਨੂੰ ਨੰਦ ਸਿੰਘ ਜੱਟ ਦੀ ਵਿਧਵਾ ਦੱਸ ਕੇ ਬਰਮਾਣਾ, ਮਾਹਿਲਪੁਰ ਅਤੇ ਹੁਸ਼ਿਆਰਪੁਰ ਉਸ ਦੇ ਕਾਰਜ ਖੇਤਰ ਲਿਖੇ ਹਨ।[7]

ਯਾਦ ਰਹੇ ਕਿ ਇਸੇ ਲਿਸਟ ਵਿਚ ਸਤਵੇਂ ਸਥਾਨ ਤੇ ਜਰਨੈਲ ਹਰੀ ਸਿੰਘ ਨਲਵਾ ਦੇ ਪੋਤਰੇ ਮੋਤੀ ਸਿੰਘ ਜ਼ਾਤ ਖੱਤਰੀ ਦਾ ਜ਼ਿਕਰ ਮਿਲਦਾ ਹੈ ਜੋ ਬੁਨਿਆਈ ਤੌਰ ਤੇ ਗੁਜਰਾਂ ਵਾਲੇ ਦਾ ਰਹਿਣ ਵਾਲਾ ਹੈ ਜਿਸ ਨੇ ਨੈਪਾਲ ਵਿਚ ਫੌਜੀ ਸਿੱਖਿਆ ਲਈ ਹੈ ਹੁਣ ਉਸੇ ਨੈਪਾਲ ਸੈਨਾ ਵਿਚ ਕਪਤਾਨ ਦੇ ਔਹਦੇ ਤੇ ਹੈ। ਇਹ ਨਲਵੇ ਜਰਨੈਲ ਦਾ ਪੋਤਰਾ ਜੋ ਕੂਕਾ ਮੁਖੀ ਹੈ ਪਿਛਲੇ ੮ ਸਾਲਾਂ ਤੋਂ ਛੀਨੀ ਘਾਟੀ, ਮਾਹਲਪੁਰ (ਹੁਸ਼ਿਆਰਪੁਰ) ਵਿਖੇ ਨਿਵਾਸ ਰੱਖ ਰਿਹਾ ਹੈ। ਇਸੇ ਸੂਚੀ ਮੁਤਾਬਿਕ ਸੁੰਦਰ ਸਿੰਘ ਪੁੱਤਰ ਰਣ ਸਿੰਘ ਜੱਟ ਵੀ ਜੋ ਸੂਬਾ ਹੈ ਮਾਹਲਪੁਰ ਵਿਖੇ ਹੀ ਰਹਿੰਦਾ ਹੈ। ਪੁਰ ਹੀਰਾਂ ਦਾ ਸ. ਮਾਨ ਸਿੰਘ ਪੁੱਤਰ ਸ. ਭਾਗ ਸਿੰਘ, ਕਾਲੂ ਵਾਹਰ ਦੇ ਸ. ਖੁਸ਼ਹਾਲ ਸਿੰਘ ਜੱਟ ਦਾ ਪੁੱਤਰ ਸ. ਚੰਦਾ ਸਿੰਘ ਦੋਵੇਂ ਹੁਸ਼ਿਆਰਪੁਰ ਜ਼ਿਲ੍ਹੇ ਨਾਲ ਸਬੰਧਿਤ ਆਪਣੇ ਵੱਡੇ ਨਾਮਣੇ ਵਾਲੇ ਰਿਸ਼ਤੇ

ਦਾਰਾਂ ਸਦਕਾ ਚਰਚਿਤ, ਜਗੀਰਦਾਰ ਕੂਕਾਂ ਮੁਖੀ ਹਨ। ਸੂਬਾ ਕਾਹਨ ਸਿੰਘ ਪੂਰਬ ਸਿੱਖ ਸੈਨਾ ਅਧਿਕਾਰੀ ਅਤੇ ਕੂਕਿਆਂ ਦੇ ਨੈਪਾਲ ਮਿਸ਼ਨ ਦੇ ਸਾਹਿਬ ਸਿੰਘ ਹੋਰਾਂ ਨਾਲ ਸਹਿ ਆਗੂ ਹਨ। ਉਪਰੋਕਤ ਤੱਥਾਂ ਤੋਂ ਪਤਾ ਲੱਗਦਾ ਹੈ ਕਿ ਬੀਬੀ ਹੁਕਮੀ ਨਾ ਸਿਰਫ ਮਾਈਆਂ ਭਾਈਆਂ ਨੂੰ ਭਜਨ ਦੇਣ ਵਾਲੀ ਇਕ ਧਾਰਮਕ ਰਹਿਨੁਮਾ ਹੈ ਸਗੋਂ ਸਤਿਗੁਰੂ ਰਾਮ ਸਿੰਘ ਜੀ ਉਸ ਨੂੰ ਕੂਟਨੀਤਿਕ ਥਾਵਾਂ ਤੇ ਨਿਯੁਕਤ ਕਰ ਕੇ, ਕੂਕਾ ਰਾਜਨੀਤੀ ਦੇ ਪ੍ਰੋਢ ਖਿਡਾਰੀਆਂ ਦੇ ਸੰਗ ਸਾਥ ਦਾ ਮੌਕਾ ਦੇ ਕੇ ਵਕਤ ਆਉਣ ਤੇ ਉਸਨੂੰ ਫਰੰਗੀ ਸਰਕਾਰ ਦੀਆਂ ਚੂਲਾਂ ਹਿਲਾਉਣ ਵਾਲੀ ਬਾਅਸਰ ਪਰਚਾਰਕ ਅਤੇ ਰਣਨੀਤੀਕਾਰ ਵਜੋਂ ਵਿਕਸਿਤ ਕਰਨ ਦਾ ਸੰਕਲਪ ਰੱਖਦੇ ਸਨ। ਜੇ ਪੰਜਾਬ ਵਿਚ ਕੂਕਾ ਬਗਾਵਤ ਦੇ ਪਰਚੰਡ ਹੋਣ ਦੇ ਹਾਲਾਤ ਬਣਦੇ ਤਾਂ ਸਤਿਗੁਰੂ ਰਾਮ ਸਿੰਘ ਬੀਬੀ ਹੁਕਮੀ ਨੂੰ ਝਲਕਾਰੀ ਬਾਈ ਜਾਂ ਰਾਣੀ ਲਕਸ਼ਮੀ ਬਾਈ ਦੇ ਅਗਲੇ ਸੰਸਕਰਣ ਵਿਚ ਬਦਲਣਾ ਚਾਹੁੰਦੇ ਸਨ ਜਿਹਨਾਂ ੧੮੫੭ ਵਿਚ ਕੰਪਨੀ ਸਰਕਾਰ ਨੂੰ ਹੱਥਾਂ ਪੈਰਾਂ ਦੀ ਪਾ ਦਿੱਤੀ ਸੀ। ਜਿਸ ਫ਼ਿਕਰਮੰਦੀ ਦਾ ਜ਼ਿਕਰ ਸੂਬਾ ਹੁਕਮੀ ਬਾਰੇ ਸਤਿਗੁਰੂ ਰਾਮ ਸਿੰਘ ਜੀ ਦੇ ਕਈ ਹੁਕਮਨਾਮਿਆਂ ਵਿਚ ਮਿਲਦਾ ਹੈ। ਬੀਬੀ ਹੁਕਮੀ ਦਾ ਵਿਆਹ ੧੧ ਕੁ ਸਾਲ ਦੀ ਉਮਰ ਵਿਚ ਹੋਇਆ ਆਪ ਦੇ ਜਨਮ ਬਾਰੇ, ਦੀਵਾਲੀ ੧੮੬੭ ਦੀ ਸਰਕਾਰੀ ਰੀਪੋਰਟ ਦਰੁਸਤ ਨਹੀਂ ਜਾਪਦੀ। ਅਨੰਦਪੁਰ ਸਾਹਿਬ ਦੇ ਹੋਲੇ ਮਾਰਚ ੧੮੬੭ ਈ. ਵਾਲੀ ਸਰਕਾਰੀ ਰੀਪੋਰਟ ਵਿਚ ਆਪ ਦਾ ਕੋਈ ਜ਼ਿਕਰ ਨਹੀਂ। ਇਸ ਦਾ ਇਹ ਭਾਵ ਹੈ ਕਿ ਆਪ ਨੂੰ ਸੂਬਾ ਮਾਰਚ-ਸਿੰਤਬਰ ੧੮੬੭ ਈ. ਦੇ ਵਿਚਾਲੇ ਜਿਹੇ ਥਾਪਿਆ ਗਿਆ। ਇਸ ਤੋਂ ਪਹਿਲਾਂ ੫ ਸਾਲ ਤੋਂ ਉਹ ਸਰਗਰਮ ਕੂਕਾ ਪਰਚਾਰਕ ਹੈ। ਇਸ ਲਈ ੧੮੬੭ ਵਿਚ ਆਪ ਦੀ ਉਮਰ ੩੦ ਸਾਲ ਤੋਂ ਘੱਟ ਨਹੀਂ ਹੋਵੇਗੀ। ਇਉਂ ਜਨਮ ਵਰ੍ਹਾ ੧੮੩੫-੩੭ ਈ. ਦੇ ਵਿਚਾਲੇ ਜਿਹੇ ਬਣਦਾ ਹੈ। ਵਿਧਵਾ ਇਹ ਬੀਬੀ ੧੮੭੧ ਈ. ਦੀ ਪਿਛਲੀ ਤਿਮਾਹੀ ਵਿਚ ਹੋਈ ਹੈ। ਇਸੇ ਲਈ ਅੰਮ੍ਰਿਤਸਰ, ਰਾਇਕੋਟ, ਮਲੇਰਕੋਟਲਾ ਆਦਿ ਦੇ ਸਾਕੇ ਇਕ ਤੋਂ ਬਾਅਦ ਦੂਜਾ ਵਾਪਰਦੇ ਰਹੇ। ਸਤਿਗੁਰੂ ਜੀ ਨੂੰ ਹੁਕਮੀ ਦੇ ਵਿਧਵਾ ਹੋਣ ਦੀ ਖਬਰ ਜਦੋਂ ਨੈਣਾ ਸਿੰਘ ਵਰਿਆਹ ਜੋ ਬੀਬੀ ਦੇ ਨਾ ਸਿਰਫ ਪਿੰਡ ਦਾ ਸਗੋਂ ਸੰਧੂ ਸ਼ਰੀਕੇ ਵਿਚੋਂ ਹੈ ਉਸ ਤੋਂ ਸਤਿਗੁਰੂ ਜੀ ੧੮੭੭ ਈ. ਵਿਚ ਲਿਖੇ ਇਕ ਹੁਕਮਨਾਮੇ ਵਿਚ ਸੂਬਾ ਹੁਕਮੀ ਬਾਰੇ ਪਤੀ ਗੁਜ਼ਰਿਆ ਸੁਣ ਕੇ ਅਫਸੋਸ ਕਰਦੇ ਹਨ। ਇਹ ਉਸ ਵੱਡੇ ਹੁਕਮਨਾਮੇ ਤੋਂ ਬਾਅਦ ਲਿਖਿਆ ਹੈ, ਜੋ ਸਤਿਗੁਰੂ ਜੀ ਨੈਣਾ ਸਿੰਘ, ਭਗਵਾਨ ਸਿੰਘ ਫੱਤੇਵਾਲ ਅਤੇ ਨਿਧਾਨ ਸਿੰਘ ਚੰਬਾ ਤਿੰਨਾਂ ਅੰਮ੍ਰਿਤਸਰ ਜ਼ਿਲ੍ਹੇ ਦੇ ਸਿੰਘਾਂ ਨੂੰ ਪਹਿਲੋਂ ਦੇ ਚੁੱਕੇ ਹਨ।

"ਹੋਰ ਨੈਣਾ ਸਿੰਘ ਜੀ ਤੁਮਾਰੇ ਲਿਖੇ ਕਾ ਸਭ ਉਤਰ ਦੀਆ ਹੈ। ਹੁਕਮ ਕੌਰ ਨੂੰ ਮੇਰੀ ਰਾਮ ਸਤਿ ਵਾਚਣੀ ਬਹੁਤ ਕਰਕੇ। ਬੜਾ ਗਜਬ ਹੋਇਆ ਮੁਟਿਆਰ ਕੁੜੀ ਦਾ ਰੰਡੀ ਹੋਇ ਜਾਣਾ। ਕੁਛ ਬਸ ਨਹੀਂ ਹੈ ਕਿਸੇ ਦੇ, ਰਜਾਇ ਪ੍ਰਮੇਸਰ ਦੀ। ਕੁੜੀਏ ਭਜਨ ਬਾਣੀ ਕਰ ਤਕੜੀ ਹੋ ਕੇ। ਹੋਰ ਤਾ ਕੋਈ ਜਤਨ ਨਹੀਂ ਹੋਇ ਸਕਦਾ ਹੈ, ਹੁਣ ਗੋਬਿੰਦ ਦਾ ਭਾਣਾ ਮੰਨੋ।"[8]

ਸੰਤ ਬਿਸ਼ਨ ਸਿੰਘ ਹਿਸਟੋਰੀਅਨ ਦੀ ਲਿਖਤ ਮੁਤਾਬਿਕ ਸੂਬਾ ਹੁਕਮੀ ਦੀ ਮਾਤਾ ਦਾ ਨਾਂ ਵੰਤੀ ਸੀ। ਗਹਿਲ ਸਿੰਘ, ਕਰੋੜਾ ਸਿੰਘ, ਹਜ਼ੂਰ ਸਿੰਘ, ਪ੍ਰੀਤਮ ਸਿੰਘ ਉਸ ਦੇ ਚਾਰ ਭਾਈ ਸਨ। ਪਿੰਡ ਵਿੱਚ ਕਾਫੀ ਸੰਧੂ ਜੱਟ ਸਤਿਗੁਰੂ ਰਾਮ ਸਿੰਘ ਦੇ ਝੰਡੇ ਹੇਠ ਆ ਗਏ ਸਨ। ਪੁਰਾਣੇ ਰਿਵਾਜ ਮੁਤਾਬਿਕ ਪਿਤਾ ਨੇ ਹੁਕਮੀ ਦੀ ਸ਼ਾਦੀ ੧੧ ਸਾਲ ਦੀ ਉਮਰ ਵਿਚ ਕਰ ਦਿਤੀ ਸੀ। ਫਿਰ ਉਹ ਅੰਮ੍ਰਿਤਸਰ ਵਿਚ ਨਿਰਮਲੇ ਸੰਤ ਮਿਸ਼ਰਾ ਸਿੰਘ ਜੀ ਦੇ ਡੇਰੇ ਰਹਿ ਕੇ ਆਦਿ ਅਤੇ ਸ੍ਰੀ ਦਸਮ ਗਰੰਥ ਸਾਹਿਬ ਦੀ ਵਿਦਿਆ ਅਰਥ ਬੋਧ ਸਹਿਤ ਅਤੇ ਵੇਦਾਂਤ ਦੀ ਜਾਣਕਾਰੀ ਵੀ ਹਾਸਲ ਕੀਤੀ। ਆਪ ਹਰ ਰੋਜ਼ ਬਾਬਾ ਦੀਪ ਸਿੰਘ ਸ਼ਹੀਦ ਦੇ ਬੁੰਗੇ ਪਰਕਰਮਾ ਵਿਚ ਕਥਾ ਵੀ ਕਰਿਆ ਕਰਦੇ ਸਨ। ਫਿਰ ਸਤਿਗੁਰੂ ਰਾਮ ਸਿੰਘ ਜੀ ਦੇ ੧੮੬੨ ਈ. ਦੀਵਾਲੀ ਸਮੇਂ ਅੰਮ੍ਰਿਤਸਰ ਦਰਸ਼ਨ ਦੇਣ ਵੇਲੇ, ਬੀਬੀ ਹੁਕਮੀ ਵੀ ਨਾਮ ਦੀ ਦਾਤ ਲੈ ਕੇ ਨਾਮਧਾਰੀ ਸੰਤ ਖਾਲਸੇ ਵਿਚ ਸ਼ਾਮਲ ਹੋ ਗਈ ਅਤੇ ਬਾਕੀ ਜੀਵਨ ਗੁਰਮਤ ਪਰਚਾਰ ਅਤੇ ਵਿਦੇਸ਼ੀ ਹਕੂਮਤ ਵਿਰੁਧ ਜਨ ਵਿਦਰੋਹ ਲਾਮ ਬੰਦ ਕਰਨ ਨੂੰ ਸਮਰਪਿਤ ਕਰ ਦਿਤਾ। ੧੮੭੨ ਈ. ਵਿਚ ਇਕ ਪਰਮੁੱਖ ਕੂਕਾ ਸੂਬਾ ਦੇ ਤੌਰ ਤੇ ਆਪ ਨੂੰ ਪੇਕੇ ਪਿੰਡ ਵਰਿਆਂਹ ਵਿਚ ਨਜ਼ਰਬੰਦ ਕਰ ਦਿੱਤਾ ਗਿਆ। ਪਿੰਡ ਵਿਚ ਕਥਾ ਕਰਨੀ, ਕੀਰਤਨ ਕਰਨਾ ਅਤੇ ਸੁਬਹਾ ਸ਼ਾਮ ਸਤਸੰਗ ਦੇ ਅਸਰ ਹੇਠ ਬਹੁਤ ਸਾਰੇ ਲੋਕ ਨਾਮਧਾਰੀ ਸੰਤ ਖਾਲਸਾ ਦੇ ਲੜ ਲੱਗ ਗਏ। ਸੰਨ ੧੮੭੮ ਈ. ਵਿਚ ਬੀਬੀ ਹੁਕਮੀ ਗੁਰੂ ਹਰੀ ਸਿੰਘ ਦੇ ਦਰਸ਼ਨ ਕਰਨ ਭੈਣੀ ਸਾਹਿਬ ਗਈ। ਕੁਝ ਮਾਇਆ ਲੰਗਰ ਵਿਚ ਪਾਈ ਅਤੇ ਇਥੇ ਕੁਝ ਦਿਨ ਚੱਕੀ ਪੀਹ ਕੇ ਲੰਗਰ ਦੀ ਸੇਵਾ ਵੀ ਕੀਤੀ। ਸੰਨ ੧੮੯੭ ਈ. ਵਿਚ ਬਾਬਾ ਜਮੀਤ ਸਿੰਘ ਗਿੱਲ ਦੇ ਭੋਗ ਮੇਲੇ ਤੇ ਉਸ ਦੇ ਪਿੰਡ ਗੁਰੂ ਹਰੀ ਸਿੰਘ ਜੀ ਨਾਲ ਸੂਬਾ ਹੁਕਮ ਕੌਰ ਵੀ ਗਏ। ਆਪਣੇ ਉਪਦੇਸ਼ਾਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਘਟਨਾ ਦੇ ਪ੍ਰਤੱਖ ਦਰਸ਼ੀ ਹਨ ਦਸਦੇ ਹਨ, ਕਿ ਭੋਗ ਤੋਂ ਬਾਦ ਰਾਤ ਦਾ ਦਿਵਾਨ ਪ੍ਰਸਿਧ ਨਾਮਧਾਰੀ ਪ੍ਰਚਾਰਕ ਸੰਤ ਭਗਤ ਸਿੰਘ ਦੇ ਪਿੰਡ ਦਾਤੇਵਾਲ ਲਗਾ ਸੀ। ਇਥੇ ਬੀਬੀ ਗੁਰਦੇਈ ਅਤੇ ਸੂਬਾ ਹੁਕਮ ਕੌਰ ਮਸਤਾਨੀਆਂ ਹੋਈਆਂ ਸਨ। ਸ੍ਰੀ ਭੈਣੀ ਸਾਹਿਬ

ਗੁਰੂ ਹਰੀ ਸਿੰਘ ਦੀ ਹਜ਼ੂਰੀ ਵਿੱਚ ਆਸਾ ਦੀ ਵਾਰ ਦਾ ਕੀਰਤਨ ਇਹ ਦੋਵੇ ਮਾਈਆਂ ਸਜਾਇਆ ਕਰਦੀਆਂ ਸਨ। ਇੱਥੋਂ ਆਪ ਦੀ ਵਿਦਿਆ ਤੇ ਉਚ ਸ਼ਖਸੀਅਤ ਤੋਂ ਪ੍ਰਭਾਵਿਤ ਹੋ ਕੇ ਧੌਲਪੁਰ ਦੇ ਸਰਦਾਰ ਆਪਣੇ ਪਾਸ ਲੈ ਗਏ। ਜਿੱਥਿ ਉਹ ਇਹਨਾਂ ਸਰਦਾਰਾਂ ਦੇ ਪਰਿਵਾਰਾਂ ਦੀਆਂ ਬੀਬੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਕ ਸ਼ਬਦ ਦੀ ਰੋਜ਼ ਕਥਾ ਸੁਣਾਉਂਦੇ ਸਨ। ਧੌਲਪੁਰ ਕਿਤੇ ਮਹਾਰਾਜਾ ਹੀਰਾ ਸਿੰਘ ਨਾਭੇ ਵਾਲਾ ਆਇਆ ਅਤੇ ਉਹ ਆਪਣੇ ਰਣਵਾਸ ਵਿਚ ਕਥਾ ਕੀਰਤਨ ਵਾਸਤੇ -ਸੂਬਾ ਜੀ ਨੂੰ ਨਾਭੇ ਲੈ ਗਿਆ। ਕਿਉਂਕਿ ਮਹਾਰਾਜਾ ਹੀਰਾ ਸਿੰਘ ਨਾਲ ਨਾਮਧਾਰੀਆਂ ਦੇ ਸਬੰਧ ਚਰੋਕਣੇ ਚਲੇ ਆ ਰਹੇ ਸਨ ਜਿਸ ਦਾ ਜ਼ਿਕਰ ਭਾਈ ਸੰਤੋਖ ਸਿੰਘ ਬਾਹੋਵਾਲ ਨੇ ਕੀਤਾ ਹੈ ਕਿ ਸਤਿਗੁਰੂ ਦਰਸ਼ਨ ਸਿੰਘ ਸਮੇਂ "ਹੀਰਾ ਸਿੰਘ ਨੇ ਸਤ ਰੁਪਏ ਭੇਟਾ ਧਰ ਕੇ ਮੱਥਾ ਟੇਕਿਆ, ਸਤਿਗੁਰੂ ਰਾਮ ਸਿੰਘ ਜੀ ਨੂੰ ਕਹਿਣ ਲਗਾ- ਜੀ ਥੋਹੜੀ ਜਹੀ ਜਗੀਰ ਹੈ। ਹਜ਼ੂਰ ਨੇ ਫੁਰਮਾਇਆ, ਕੋਈ ਗੱਲ ਨਹੀਂ ਬਹੁਤੀ ਹੋ ਜਾਏਗੀ। ਸਤਿਗੁਰੂ ਜੀ ਦੇ ਪ੍ਰਦੇਸ ਗਵਨ ਬਾਦ ਮਹਾਰਾਜਾ ਹੀਰਾ ਸਿੰਘ ਗੁਰੂ ਹਰੀ ਸਿੰਘ ਦੇ ਦਰਸ਼ਨ ਅਕਸਰ ਮੁਕਤਸਰ ਮਾਘੀ ਮੇਲੇ ਦੀ ਭੀੜ ਭਾੜ ਸਮੇਂ ਲੁਕਵੇਂ ਰੂਪ ਵਿੱਚ ਕਰਦਾ। ਬਾਹੋਵਾਲ ਦੇ ਦੂਜੇ ਹਿੱਸਿ ਮੁਤਾਬਿਕ ੧੯੦੪ ਈਸਵੀ ਜਨਵਰੀ ਮਹੀਨੇ ਉਸਨੇ ਗੁਰੂ ਜੀ ਤੋਂ ਬਿਨਾਂ ਉਹਨਾਂ ਦੇ ਤ੍ਰਿੰਨਾਂ ਸਾਹਿਬ ਜ਼ਾਦਿਆਂ (ਸਤ੍ਰਿਗੁਰੂ ਪ੍ਰਤਾਪ ਸਿੰਘ ਮਾ. ਨਿਹਾਲ ਸਿੰਘ ਅਤੇ ਮਾ. ਗੁਰੂਦਿਆਲ ਸਿੰਘ)[੧੨] ਦੇ ਉਚੇਚੇ. ਬੁਲਾ ਕੇ ਦਰਸ਼ਨ ਕੀਤੇ ਅਤੇ ਦੋ-ਦੋ ਮੋਹਰਾਂ ਭੇਟ ਧਰੀਆਂ। ਸੰਭੜਿਆਲ ਜ਼ਿਲ੍ਹਾ ਸਿਆਲਕੋਟ ਦਾ ਇਕ ਵਿਦਵਾਨ ਨਾਮਧਾਰੀ ਸਿੰਘ ਕਿਸੇ ਸਮੇਂ ਰੁਜ਼ਗਾਰ ਦੀ ਭਾਲ ਵਿੱਚ ਸੀ। ਮਹਾਤਮਾ ਜੀ ਨੇ ਰਾਜੇ ਹੀਰਾ ਸਿੰਘ ਨੂੰ ਸਿਫਾਰਸ਼ ਕਰ ਕੇ ਉਸ ਨੂੰ ਰਿਆਸਤ ਦੇ ਇਕ ਪਿੰਡ ਵਿਚ ਪੰਜ ਹਲਾਂ ਦੀ ਜ਼ਮੀਨ ਦਵਾ ਦਿੱਤੀ ਤੇ ਧਰਮ ਸਿੰਘ ਨੂੰ ਨਾਜ਼ਮ ਨਿਯੁਕਤ ਕਰ ਦਿੱਤਾ। ਬਿਸ਼ਨ ਸਿੰਘ ਹਿਸਟੋਰੀਅਨ ਦੇ ਮੁਤਾਬਿਕ ਇਸ ਸਮੇਂ ਨਾਮਧਾਰੀਆਂ ਦੇ ਕੋਈ ਚਾਲੀ ਪੰਜਾਹ ਘਰ ਨਾਭੇ ਵਿਚ ਨਿਵਾਸ ਰੱਖਦੇ ਸਨ ਅਤੇ ਨਾਭਾ ਕੂਕਾ ਸਰਗਰਮੀਆਂ ਦਾ ਇਕ ਕੇਂਦਰ ਬਣ ਗਿਆ ਸੀ। ਇੱਥਿ ਆਪ ਜੀ ਨੂੰ ਹੁਣ ਮਾਈ ਮਹਾਤਮਾ ਦੇ ਸਤਿਕਾਰਤ ਨਾਮ ਨਾਲ ਬੁਲਾਇਆ ਜਾਣ ਲੱਗ ਪਿਆ। ਖੰਨੇ ਦੀ ਰਾਣੀ ਗੁਰ ਦੇਈ ਅੰਗਰੇਜ਼ ਸਰਕਾਰ ਦੇ ਜ਼ੁਲਮਾਂ ਤੋਂ ਪਰੇਸ਼ਾਨ ਹੋ ਕੇ ਨਾਭੇ ਰਹਿਣ ਆ ਗਈ। ਮਹਾਤਮਾ ਜੀ ਨੇ ਉਸ ਨੂੰ ਪਰੇਰ ਕੇ ਸ੍ਰੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਭੇਜ ਦਿਤਾ। ਫਿਰ ਜਿਹੜੀ ਡੇਰਾ ਭੈਣੀ ਸਾਹਿਬ ਦੀ ਮੁਖਤਾਰ ਵੀ ਰਹੀ ਤੇ ਅੰਤ ਸਮੇਂ ਗੁਰੂ ਹਰੀ ਸਿੰਘ ਜੀ ਲਈ ਲੰਗਰ ਤਿਆਰ ਕਰਨ ਦੀ ਸੇਵਾ ਵੀ ਕਰਿਆ ਕਰਦੀ ਸੀ। ਸੰਤ ਬਿਸ਼ਨ ਸਿੰਘ ਮੁਤਾਬਿਕ ਮਹਾਤਮਾ ਜੀ ਦਾ ਅੰਤ ਸਮਾਂ ੮੮ ਸਾਲ ਦੀ ਉਮਰ ਵਿਚ ੧ ਚੇਤਰ ੧੯੭੯ ਬਿ. ਮੁਤਾਬਿਕ ੧੯੨੩ ਈ. ਮਾਰਚ ਵਿਚ ਨਾਭੇ ਹੀ ਆਇਆ ਤੇ ਸ਼ਾਹੀ ਸਮਾਧਾਂ ਵਿਚ ਆਪ ਦੇ ਸਸਕਾਰ ਤੋਂ ਬਾਅਦ ਸਮਾਧ ਬਣਾ ਕੇ, ਜੋ ਰਾਜਿਆਂ ਦੀ ਰੀਤ ਸੀ। ਉਸ ਸਮਾਧ ਤੇ ਇਹ ਅੱਖਰ ਅੰਕਿਤ ਕੀਤੇ ਗਏ ਸਨ: "੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਏ— ਮਾਈ ਮਹਾਤਮਾ ਜੀ।"[੭]

ਨਾਭਾ ਰਿਆਸਤ ਨਾਲ ਨਾਮਧਾਰੀਆਂ ਦੇ ਸਬੰਧ ਮਹਾਰਾਜਾ ਹੀਰਾ ਸਿੰਘ ਦੀ ਮਾਰਫਤ ਇਸ ਲਈ ਬਣਦੇ ਹਨ ਕਿ ਮਹਾਰਾਜਾ ਬਣਨ ਤੋਂ ਪਹਿਲਾਂ ਪਿੰਡ ਬਡਰੁੱਖੀ ਦਾ ਸਰਦਾਰ ਹੀਰਾ ਸਿੰਘ ਗੁਰੂ ਰਾਮ ਸਿੰਘ ਤੋਂ ਨਾਮ ਦੀ ਦਾਤ ਪ੍ਰਾਪਤ ਕਰ ਚੁੱਕਾ ਸੀ। ਇਸੇ ਲਈ ਮਰਨ ਵਾਲੇ ਰਾਜੇ ਦਾ ਕੋਈ ਪੁੱਤਰ ਨਾ ਹੋਣ ਕਾਰਨ ਅਤੇ ਰਾਜ ਘਰਾਣੇ ਦੇ ਨੇੜਲੇ ਸ਼ਰੀਕੇ ਵਿਚੋਂ ਹੋਣ ਕਾਰਨ ਜਦੋਂ ਇਸ ਨੂੰ ਨਾਭੇ ਦੀ ਰਾਜ ਗੱਦੀ ਮਿਲੀ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਫੁਰਮਾਇਆ ਸੀ "ਹੀਰੇ ਨੇ ਵੀ ਡੁੱਬਦੇ ਬੇੜੇ ਵਿਚ ਲੱਤ ਧਰ ਦਿੱਤੀ ਹੈ।" ਉਹਨਾਂ ਦਾ ਭਾਵ ਸੀ ਕਿ ਰਾਜਿਆਂ ਦਾ ਯੁੱਗ ਤਾਂ ਲੋਕਾਂ ਨੇ ਛੇਤੀ ਹੀ ਸਮਾਪਤ ਕਰ ਦੇਣਾ ਹੈ। ਇਹ ਸਾਡਾ ਸਿੱਖ ਹੋ ਕੇ ਕਿਧਰ ਫਸ ਗਿਆ ਹੈ। ਪੁਰਾਣੇ ਸਬੰਧਾਂ ਦਾ ਖਿਚਿਆ ਰਾਜਾ ਅਕਸਰ ਕਈ ਨਾਮਧਾਰੀ ਮਾਈਆਂ ਬੀਬੀਆਂ ਨੂੰ (ਸਿੰਘਾਂ ਦੇ ਆਉਣ ਤੇ ਅੰਗਰੇਜ਼ ਸਰਕਾਰ ਜ਼ਿਆਦਾ ਸ਼ੱਕ ਕਰਦੀ ਸੀ।) ਆਪਣੇ ਮਹਿਲਾਂ ਵਿਚ ਗੁਰ ਸੰਗਤ ਕਰਨ ਅਤੇ ਗੁਰੂ ਸ਼ਬਦ ਦੀ ਵੀਚਾਰ ਸਰਵਣ ਕਰਨ ਹਿਤ ਲੈ ਆਉਂਦਾ ਸੀ। ਸੰਤ ਸੰਤੋਖ ਸਿੰਘ ਬਾਹੋ ਵਾਲ ਲਿਖਦੇ ਹਨ :

"ਨਾਭੇ ਵਾਲੇ ਨੇ ਸੁਣਕੇ ਹੁਕਮਨਾਮੇ ਸਤਿਗੁਰੂ ਜੀ ਦੇ ਰਾਣੀਆਂ ਗੁਰਮੁਖੀ ਪੜਾਇ ਦਿਤੀਆਂ। ਸਤਿਗੁਰੂ ਜੀ ਲਿਖਾ ਸੀ ਕਿ ਗੁਰਮੁਖੀ ਪੜ੍ਹਨੀ ਮਰਦ ਜਨਾਨੇ। ਰਾਜੇ ਹੀਰਾ ਸਿੰਘ ਕਾ ਭਜਨ ਭੀ ਲਿਆ ਹੋਇਆ ਸੀ, ਰਾਣੀਆਂ ਕੋ ਭੀ ਭਜਨ ਦਵਾਇਆ ਹੋਇਅਆ ਸੀ। ਸਵਾ ਪਹਿਰ ਰਾਤ ਨਾਲ ਮਹਾਰਾਜੇ ਉਠਕੇ ਦਾਤਨ ਕਰਕੇ ਇਸ਼ਨਾਨ ਕਰਕੇ ਭਜਨ ਕਰਨਾ। ਭੋਗ ਪਾਠ ਭੀ ਪੜ੍ਹਨਾ ਗ੍ਰੰਥ ਸਾਹਿਬ ਜੀ ਕਾ। ਏਕ ਲੜਕਾ ਹੋਣੇ ਕੇ ਪਾਛੇ ਰਾਣੀ ਕੋਲ ਜਾਣਾ ਛੱਡ ਦਿਤਾ। ਮਾਸ ਖਾਣਾ ਬੀ ਛਡ ਦਿਤਾ। ਮੂੰਗੀ ਕੀ ਦਾਲ ਛਕ ਕੇ ਬੰਦਗੀ ਕਰਦੇ ਹੈਂ। ਆਪਣੀ ਰੱਯਤ ਕੋ ਕਹਿੰਦਾ ਹੈ ਕਛਹਿਰੇ ਪਾਵੇ ਤੇ ਗ੍ਰੰਥ ਸਾਹਿਬ ਕੀ ਬਾਣੀ ਮੰਨੋ। ਕੇਸ ਰੱਖੋ। ਉਸਤਰਾ ਕੈਂਚੀ ਨਾ ਲਗਾਵੋ। ਤਮਾਕੂ ਨਾ ਵਰਤੋ ਅਨੰਦ ਪੜਾਓ ਗ੍ਰੰਥ ਸਾਹਿਬ ਦੀਆਂ ਲਾਮਾਂ ਪੜ੍ਹੋ। ਸਿਰ ਨੰਗਾ ਕਰਕੇ ਨਾ ਬਹੋ। ਰਾਜੇ ਹੀਰਾ ਸਿੰਘ ਨੇ ਹੁਕਮ ਦੀਆਂ ਰਈਯਤ ਕੋ ਕਿ ਸਭ ਲੋਕ ਸਿੱਧੀਆਂ ਪੱਗਾਂ ਬੰਨ੍ਹੋ। ਜੋ ਨਾ ਸਿੱਧੀ ਬੰਨੇ ਉਸਕੋ ਸਵਾ ਰੁਪਈਆ ਡੰਡ ਲ੍ਹਾਵਣਾ। ਸਭ ਨੇ ਸਿਧੀਆਂ ਬੰਨ੍ਹੀਆਂ।

(ਰਾਣੀਆਂ ਨੂੰ ਭਜਨ ਮਾਈ ਸੁੱਖਾਂ ਲੋਹਟ ਬੱਦੀ ਨੇ ਦਿੱਤਾ। ਲੜਕੇ ਰਿਪੁਦਮਨ ਸਿੰਘ ਦਾ ਜਨਮ ੪ ਮਾਰਚ ੧੮੮੩ ਨੂੰ ਹੋਇਆ[10]ਫੁਟ ਨੋਟ )

ਮਹਾਰਾਜਾ ਹੀਰਾ ਸਿੰਘ ਨਾਭਾ ਪਤੀ ਦਾ ਦੇਹਾਂਤ ੨੫ ਦਸੰਬਰ ੧੯੧੧ ਨੂੰ ਹੋਣ ਬਾਅਦ ਉਸ ਦਾ ਪੁੱਤਰ ਮਹਾਰਾਜਾ ਰਿਪੁਦਮਨ ਸਿੰਘ ੨੪ ਜਨਵਰੀ ੧੯੧੨ ਨੂੰ ਨਾਭੇ ਦੀ ਰਾਜ ਗੱਦੀ ਤੇ ਬੈਠਾ। ਇਸ ਦੀ ਛੋਟੀ ਰਾਣੀ ਦਾ ਨਾਮ ਸਰੋਜਨੀ ਦੇਵੀ ਸੀ ਜੋ ਕੂਕਿਆਂ ਦੇ ਪ੍ਰਸਿੱਧੀ ਪ੍ਰਾਪਤ ਰਹਿ ਚੁੱਕੇ ਪਿੰਡ ਕਿਲਾ ਰਾਇਪੁਰ ਦੇ ਸ. ਪ੍ਰੇਮ ਸਿੰਘ ਗਰੇਵਾਲ ਦੀ ਪੁੱਤਰੀ ਸੀ। ਅੰਗਰੇਜ਼ ਏਜੰਟ ਨਾਭਾ ਸਰਕਾਰ ਦਾ ਇਸ ਰਾਣੀ ਨੂੰ ਕੂਕਾ ਲਿਖਦਾ ਹੈ। ਹੋ ਸੱਕਦਾ ਹੈ ਕਿ ਪੇਕੇ ਪਿੰਡ ਦੇ ਸੰਸਕਾਰਾਂ ਦਾ ਪ੍ਰਭਾਵ ਜਾਂ ਫਿਰ ਨਾਭੇ ਵਿਚ ਲੰਮੇ ਸਮੇਂ ਤੋਂ ਨਿਵਾਸ ਕਰਨ ਵਾਲੇ ਸੂਬਾ ਮਾਈ ਹੁਕਮੀ ਜੀ ਪਾਸੋਂ ਉਸ ਨੇ ਗੁਰੂ ਮੰਤਰ ਦੀ ਦਾਤ ਪਰਾਪਤ ਕਰ ਲਈ ਅਤੇ ਸਤਿਗੁਰੂ ਰਾਮ ਸਿੰਘ ਜੀ ਨਾਲ ਇਸ ਘਰ ਦੇ ਸਬੰਧ ਤਾਂ ਪੁਰਾਣੇ ਚੱਲੇ ਆ ਰਹੇ ਸਨ ਹੁਣ ਉਸ ਦਾ ਇਤਕਾਦ ਸਤਿਗੁਰੂ ਰਾਮ ਸਿੰਘ ਜੀ ਦੇ ਘਰ ਦੇ ਮਾਲਕ ਸਤਿਗੁਰੂ ਪਰਤਾਪ ਸਿੰਘ ਜੀ ਤੇ ਬੱਝ ਗਿਆ। ਮਹਾਰਾਜਾ ਸਾਹਿਬ ਦੀ ਉਮਰ ਵੀ ਜੁਆਨੀ ਦੇ ਵਰ੍ਹੇ ਟੱਪਣ ਨੂੰ ਢੁੱਕ ਰਹੀ ਸੀ ਪਰ ਪੁੱਤਰ ਦੀ ਦਾਤ ਤੋਂ ਵਿਰਵੇ ਸਨ। ਉਸ ਨੇ ਦਿਲ ਦੀ ਵੇਦਨ ਮਾਈ ਹੁਕਮੀ ਅੱਗੇ ਰੱਖੀ ਅਤੇ ਸੂਬਾ ਜੀ ਨੇ ਵਕਤ ਦੇ ਪਹਿਰੂ ਸਤਿਗੁਰੂ ਪਰਤਾਪ ਸਿੰਘ ਤੱਕ ਪੁਚਾਈ। ਇਸ ਘਟਨਾ ਦੇ ਪ੍ਰਤੀਕਰਮ ਵਜੋਂ ਨਾਭਾ ਪਤੀ ਰਿਪੁਦਮਨ ਸਿੰਘ ਦੇ ਅੰਗਰੇਜ਼ ਸਰਕਾਰ ਦੀਆਂ ਨਜ਼ਰਾਂ ਵਿਚ ਜੋ ਸ਼ੱਕੀ ਵਿਅਕਤੀ ਪਹਿਲਾਂ ਹੀ ਸੀ ਤਖਤ ਤੇ ਬਹਿਣ ਸਮੇਂ ਉਸ ਬ੍ਰਿਟਿਸ਼ ਏਜੰਟ ਦੇ ਰੋਲ ਨੂੰ ਅਹਿਮੀਅਤ ਨਹੀਂ ਸੀ ਦਿਤੀ। ਉਹ ਏਨਾ ਸਰਕਾਰੀ ਚਾਪਲੂਸ ਵੀ ਨਹੀਂ ਸੀ ਜਿਨਾ ਪਟਿਆਲਾ ਘਰਾਣਾ ਸੀ। ਇਤਿਹਾਸ ਵਿਚ ਉਸ ਨੂੰ ਦੇਸ਼ ਭਗਤ ਰਾਜ ਕੁਮਾਰ (ਪੇਟੀਆਟ ਪਰਿਸ) ਦੇ ਤੌਰ ਤੇ ਜਾਣਿਆ ਜਾਂਦਾ ਹੈ। ਉਸ ਦੀ ਗੱਦੀ ਤੋਂ ਬਰਤਰਫ਼ੀ ਅਤੇ ਜੈਤੋ ਦਾ ਮੋਰਚਾ ਜਿਸਦੀ ਅਗਲੀ ਕੜੀ ਹੈ ਜਿਹਨਾਂ ਰਿਆਸਤੀ ਤੇ ਅੰਗਰੇਜ਼ੀ ਹਕੂਮਤ ਦੀਆਂ ਜੜ੍ਹਾਂ ਹਿਲਾ ਦਿਤੀਆਂ ਇਹ ਸਭ ਸੂਬਾ ਹੁਕਮੀ ਜੀ ਦੀ ਅਚੇਤ ਵਿਊਹ ਰਚਨਾ ਦਾ ਭਾਗ ਕਿਵੇਂ ਬਣਿਆ ਇਸ ਸਬੰਧੀ ਅਸੀਂ ਗੁਰਪੁਰਵਾਸੀ ਮਹਾਰਾਜ ਬੀਰ ਸਿੰਘ ਜੀ ਦੀ ਲਿਖਤ ਵਿਚੋਂ ਇਕ ਲੰਮੀ ਟੂਕ ਦੇ ਕੇ ਆਪਣੀ ਗੱਲ ਸਪੱਸ਼ਟ ਕਰਾਂਗੇ।

"ਮਹਾਰਾਜਾ ਰਿਪੁਦਮਨ ਸਿੰਘ ਨਾਭਾ ਪਤਿ ਦੇ ਪੁੱਤਰ ਕੋਈ ਨਹੀਂ ਸੀ। ਏਹ ਮਹਾਰਾਜਾ ਦੂਜੇ ਮਹਾਰਾਜਿਆਂ ਨਾਲੋਂ ਵਧ ਸਿਖੀ ਵੀਚਾਰਾਂ ਦਾ ਸੀ। ਦਾੜ੍ਹਾ ਖੁੱਲ੍ਹਾ ਰੱਖਦਾ ਸੀ। ਇੰਗਲੈਂਡ ਜਾ ਆਇਆ ਸੀ ਅਤੇ ਇਸਦੇ ਵੀਚਾਰਾਂ ਦਾ ਝੁਕਾਉ ਅੰਗਰੇਜ਼ਾਂ ਦੇ ਵਿਰੁੱਧ ਸੀ। ਇਕ ਨਾਮਧਾਰਨ ਮਾਈ ਹੁਕਮੀ (ਪਿੰਡ ਵਰਿਆਹ ਜ. ਅੰਮ੍ਰਿਤਸਰ ਜਿਸਦਾ ਪ੍ਰਸਿਧ ਨਾਮ ਮਾਈ ਮਹਾਤਮਾ ਸੀ, ਸਰਧਾ ਨਾਲ ਰਾਜੇ ਨੇ ਮਹਲਾਂ ਵਿਚ ਰਖੀ ਹੋਈ ਸੀ। ਇਹ ਮਾਈ ਬਹੁਤ ਭਜਨ ਬਾਣੀ ਕਰਨ ਵਾਲੀ ਸੀ। ਇਸਨੇ ਰਾਜੇ ਨੂੰ ਪ੍ਰੇਰਨਾ ਦਿਤੀ ਕਿ ਪੁਤਰ ਲੈਣਾ ਹੈ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਅਰਜ਼ ਕਰੇ। ਰਾਜੇ ਨੇ ਬਚਨ ਮੰਨ ਲਿਆ। ਸ੍ਰੀ ਸਤਿਗੁਰੂ ਜੀ ਪਾਸ ਅਰਜ਼ ਕੀਤੀ। ਸ੍ਰੀ ਭੈਣੀ ਸਾਹਿਬ ਅਰਦਾਸ ਕੀਤੀ ਗਈ। ਰਾਜੇ ਦੇ ਘਰ ੫ ਅੱਸੂ ੧੯੭੬ ਬਿ. (ਮੁਤਾਬਿਕ ੨੧ ਸੈਤਬਰ ੧੯੧੯ ਈ.) ਨੂੰ ਪੁਤਰ ਨੇ ਜਨਮ ਲਿਆ। ਬੜੀ ਖੁਸ਼ੀ ਹੋਈ। ਏਸ ਖੁਸ਼ੀ ਵਿਚ ਰਾਜੇ ਨੇ ਸ੍ਰੀ ਸਤਿਗੁਰੂ ਜੀ ਨੂੰ ਇਕ ਰੋਲਜ਼ ਰਾਇਸ ਕਾਰ, ਕਿਤਨੀ ਮਾਇਆ, ਇਕ ਘੋੜਾ ਅਤੇ ਇਕ ਬੀੜ ਜਿਸਦਾ ਰਕਬਾ.. ਕਰੀਬ ੧੨੮੧ ਏਕੜ ਬਣਦੇ ਹਨ, ੫ ਭਾਦਰੋਂ ੧੯੭੮ (ਮਤਾਬਿਕ ਅਗਸਤ ੧੯੨੧ ਈ.) । ਨੂੰ ਮੱਥਾ ਟੇਕਿਆ। ਬਾਕੀ ਸਭ ਚੀਜ਼ਾਂ ਸ੍ਰੀ ਭੈਣੀ ਸਾਹਿਬ ਪਹੁੰਚ ਗਈਆਂ ਅਤੇ ਬੀੜ ਦਾ ਕਬਜ਼ਾ ਭੀ ਦੇ ਦਿੱਤਾ। ਇਸ ਵਿਚ ਇਕ ਭੱਠਾ ਲੱਗਾ ਹੋਇਆ ਸੀ ਜਿਸ ਵਿਚ ਕਾਫੀ ਇਟਾਂ ਸਨ ਅਤੇ ਕੁਝ ਇਮਾਰਤ ਭੀ ਬਣੀ ਹੋਈ ਸੀ। ਬੀੜ ਦੀ ਸੁਰੱਖਿਆ ਵਾਸਤੇ ਕੰਡਿਆਲੀ ਤਾਰ ਅਤੇ ਥੰਭੇ ਭੀ ਭੇਟਾ ਕੀਤੇ ਸਨ।"

"ਏਹ ਪੁੱਤਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਹੋਇਆ ਸੀ। ਸੋ ਇਸ ਦਾ ਨਾਮ ਪ੍ਰਤਾਪ ਸਿੰਘ ਰੱਖਿਆ ਗਿਆ।

"ਏਨ੍ਹਾਂ ਦਿਨਾਂ ਵਿਚ ਮਹਾਰਾਜਾ ਰਿਪੁਦਮਨ ਸਿੰਘ ਦਾ ਮਹਾਰਾਜਾ ਭੂਪਿੰਦਰ ਸਿੰਘ ਪਟਿਆਲਾ ਪਤਿ ਨਾਲ ਕਿਸੇ ਗਲੋਂ ਝਗੜਾ ਛਿੜ ਗਿਆ। ਮਹਾਰਾਜਾ ਨਾਭਾ ਦੇ ਸਿਖੀ ਭਾਵਨਾ ਅਤੇ ਦੇਸ਼ ਪਿਆਰ ਵਾਲੇ ਵੀਚਾਰਾਂ ਤੋਂ ਅੰਗਰੇਜ਼ ਚੰਗੀ ਤਰ੍ਹਾਂ ਜਾਣੂ ਸਨ। ਇਸ ਕਰਕੇ ਉਹਨਾਂ ਨੂੰ ਇਹ ਇਕ ਮੌਕਾ ਲੱਭਾ। ਓਹਨਾਂ ਏਸ ਝਗੜੇ ਵਿਚ ਮਹਾਰਾਜਾ ਪਟਿਆਲਾ ਦਾ ਪੱਖ ਲਿਆ। ਐਸੀ ਖੇਡ ਖੇਡੀ ਕਿ ੨੫ ਹਾੜ ੧੯੮੦ (੯ ਜੁਲਾਈ ੧੯੨੩) ਨੂੰ ਮਹਾਰਾਜਾ ਰਿਪੁਦਮਨ ਸਿੰਘ ਪਾਸੋਂ ਲਿਖਵਾਕੇ, ਕਿ ਇਹ ਗੱਦੀ ਆਪਣੇ ਆਪ ਛੱਡ ਰਿਹਾ ਹਾਂ, ਉਸ ਨੂੰ ਨਾਭੇ ਦੀ ਰਾਜ ਗੱਦੀ ਤੋਂ ਨਿਰਵਾਸਤ ਕਰ ਦਿੱਤਾ। ਮਹਾਰਾਜਾ ਅਤੇ ਟਿਕਾ ਪ੍ਰਤਾਪ ਸਿੰਘ ਨੂੰ ਹਿਰਾਸਤ ਵਿਚ ਲੈ ਕੇ ਸਿਧੇ ਦੇਹਰਾਦੂਨ ਲੈ ਗਏ। ਮਹਾਰਾਜਾ ਦੇ ਆਪਣੇ ਕਰਮਚਾਰੀ ਜਿਨ੍ਹਾਂ ਵਿਚੋਂ ਇਕ ਗੁਰਦਿਆਲ ਸਿੰਘ ਖਾਸ ਸੀ, ਅੰਗਰੇਜ਼ਾਂ ਨਾਲ ਮਿਲੇ ਹੋਏ ਸਨ। ਏਧਰ ਅਕਾਲੀ ਦਲ ਵਲੋਂ ਗੁਰਦਵਾਰਿਆਂ ਤੇ ਕਬਜ਼ੇ ਕਰਨ ਵਾਸਤੇ ਜਗਾ-ਜਗਾ ਤੇ ਮੋਰਚੇ ਲਗ ਰਹੇ ਸਨ। ਗੁਰੂ ਕੇ ਬਾਗ, ਘੁੱਕੇ ਵਾਲੀ ਦਾ ਮੋਰਚਾ

ਫੇਰ ਜੈਤੋ ਦਾ ਮੋਰਚਾ ਲੱਗਾ (ਇਹ ਮੋਰਚਾ ਮਹਾਰਾਜਾ ਨੂੰ ਮੁੜ ਗੱਦੀ ਤੇ ਬਹਾਲ ਕਰਨ ਲਈ ਜੈਤੋ ਗੁਰਦੁਆਰੇ ਵਿਖੇ ਅਖੰਡ ਪਾਠ ਰੱਖਣ ਨਾਲ ਸ਼ੁਰੂ ਹੋਇਆ ਸੀ) ਇਸ ਮੋਰਚੇ ਤੇ ਬਹੁਤ ਗਰਮਾ ਗਰਮੀ ਬਾਦ ਵਿਚ ਵਧੀ ਜਦੋਂ ਅਕਾਲੀਆਂ ਨੇ ੧੪ ਸੰਤਬਰ ੧੯੨੩ ਨੂੰ ਅਖੰਡ ਪਾਠ ਰੱਖਿਆ। ਇਸ ਵਿਚ ਮਹਾਰਾਜਾ ਦੀ ਹਮਦਰਦੀ ਅਕਾਲੀਆਂ ਨਾਲ ਸੀ ਦੂਜੇ ਪਾਸਿ ਅੰਗਰੇਜ਼ਾਂ ਦਾ ਹੱਥ ਸੀ।

"ਮਹਾਰਾਜੇ ਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਬੀੜ ਦੇਣਾ, ਅਕਾਲੀਆਂ ਨਾਲ ਸਹਿਯੋਗ ਹੋਣਾ ਅੰਗਰੇਜ਼ੀ ਸਰਕਾਰ ਨੂੰ ਬਹੁਤ ਚੁਭਦਾ ਸੀ। ਮਹਾਰਾਜਾ ਦੇ ਰਾਜ ਗੱਦੀ ਤੋਂ ਨਿਰਵਾਸਤ ਹੁੰਦੇ ਹੀ, ਨਾਭੇ ਦਾ ਹਾਕਮ, ਵਿਲਸਨ ਜਾਨਸਨ, ਐਡਮਿਨਿਸਟ੍ਰੇਟਰ ਅਤੇ ਉਪਰੋਕਤ ਗੁਰਦਿਆਲ ਸਿੰਘ ਅੰਗਰੇਜ਼ਾਂ ਵੱਲੋਂ ਨਿਯੁਕਤ ਹੋਇਆ। ਇਸ (ਗੁਰਦਿਆਲ ਸਿੰਘ) ਨੂੰ "ਖਾਨਗੀ ਕਾਰੋਬਾਰੀ" ਦੀ ਪਦਵੀ ਮਿਲੀ ਹੋਈ ਸੀ। ਇਸ ਨੇ ਅੰਗਰੇਜ ਅਫਸਰਾਂ ਦੇ ਨਾਲ ਹੋ ਕੇ ਜੈਤੋ ਦੇ ਮੋਰਚੇ ਵਿਚ ਅਕਾਲੀਆਂ ਤੇ ਗੋਲੀ ਚਲਵਾਈ ਸੀ।

ਅੰਗਰੇਜ਼ੀ ਸਰਕਾਰ ਦਾ ਸਹਿਯੋਗੀ ਹੋਣ ਕਰਕੇ ਅਤੇ ਜੈਤੋ ਦੇ ਮੋਰਚੇ ਤੇ ਗੋਲੀ ਚਲਾਉਣ ਕਰਕੇ ਅਕਾਲੀਆਂ ਵਲੋਂ ਗੁਰਦਿਆਲ ਸਿੰਘ ਨੂੰ "ਗੁਰਦਿਆਲੂ" ਆਖਿਆ ਗਿਆ। ਇਸ ਤੋਂ ਅੰਗਰੇਜ਼ੀ ਸਰਕਾਰ ਵਲੋਂ ਕੋਈ ਵਿਅਕਤੀ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਪਾਸ ਆਇਆ ਕਿ ਤੁਸੀਂ ਏਲਾਨ ਕਰ ਦਿਓ ਕਿ ਏਹ ਗੁਰਦਿਆਲ ਸਿੰਘ ਹੈ, ਏਹ ਸਿਖ ਹੈ, ਇਸ ਨੂੰ "ਗੁਰਦਿਆਲੂ" ਆਖਣਾ ਠੀਕ ਨਹੀਂ, ਇਸ ਨਾਲ ਤੁਹਾਨੂੰ ਬੀੜ ਦੇ ਪੂਰਨ ਅਧਿਕਾਰ ਮਿਲ ਜਾਣਗੇ।

ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਉਤਰ ਦਿੱਤਾ ਕਿ ਬੀੜ ਰਹੇ ਜਾਂ ਨਾ ਰਹੇ ਚਾਹੇ ਸਾਡੇ ਕੋਈ ਮਤਭੇਦ ਹੋਣ ਪਰ ਅਕਾਲੀ ਸਾਡੇ ਭਰਾ ਹਨ, ਇਸ ਨੇ ਉਨ੍ਹਾਂ ਤੇ ਜੋ ਅਤਿਆਚਾਰ ਕੀਤਾ ਹੈ, ਇਸ ਕਰਕੇ ਇਹ 'ਗੁਰਦਿਆਲੂ' ਹੀ ਹੈ। ਅਸੀਂ ਇਸ ਨੂੰ ਗੁਰਦਿਆਲ ਸਿੰਘ ਆਖਣ ਵਾਲਾ ਏਲਾਨ ਬਿਲਕੁਲ ਨਹੀਂ ਕਰਾਂਗੇ।"

"ਬਲਕਿ ਜੈਤੋ ਵਿਚ ਹੋਏ ਅੰਗਰੇਜ਼ਾਂ ਵੱਲੋਂ ਅਕਾਲੀਆਂ ਉਪਰ ਜਬਰ ਵਿਰੁਧ ਨਾਮਧਾਰੀ ਦਰਬਾਰ ਵਲੋਂ ਪ੍ਰਸਤਾਵ ਪਾਸ ਕੀਤਾ ਗਿਆ ਜਿਸ ਦੇ ਸ਼ਬਦ ਵਰਤਮਾਨ ਸਿਖ ਇਤਿਹਾਸ ਹਿਸਾ ੬-ਕ੍ਰਿਤ ਗਿਆਨੀ ਤ੍ਰਿਲੋਕ ਸਿੰਘ ਪੰਨਾ ੨੮੭ ਤੇ ਮੂਲ ਪਾਠ ਵਿਚ ਉਦ੍ਰਿਤ ਕੀਤੇ ਗਏ ਹਨ।

"[redacted] ਤੋਂ ਅੰਗਰੇਜ਼ਾਂ ਨੂੰ ਹੋਰ ਚਿੜ ਹੋਈ। ਵਿਲਸਨ ਜਾਨੰਸਨ ਐਡਮਿਨਿਸਟ੍ਰੇਟਰ ਦੀਆਂ ਚਿੱਠੀਆਂ ਪਹਿਲੇ ਹੀ ਆ ਚੁੱਕੀਆਂ ਸਨ ਕਿ ਤੁਹਾਨੂੰ ਮਹਾਰਾਜਾ ਨੇ ਇਹ ਬੀੜ ਕੇਂਵਲ ਪਸ਼ੂ ਚਰਾਂਦ ਲਈ ਅਤੇ ਲੋੜਾਂ ਅਨੁਸਾਰ ਲੰਗਰ ਦੀਆਂ ਲਕੜੀਆਂ ਲਈ ਦਿਤਾ ਸੀ। ਤੁਸੀਂ ਇਹਨਾਂ ਸ਼ਰਤਾਂ ਦਾ ਉਲੰਘਣ ਕੀਤਾ ਹੈ। ਤੁਸੀਂ ਖੂਹ ਲਾਇਆ ਹੈ, ਇਮਾਰਤ ਬਣਾਈ ਹੈ। ਇਸ ਸਭ ਢਾਹ ਦਿਓ। ਫਸਲ ਵੱਢ ਕੇ ਪੈਲੀ ਖਾਲੀ ਕਰ ਦਿਊ।... ਖੰਭੇ ਅਤੇ ਤਾਰ ਵੀ ਤੁਹਾਡੇ ਪਾਸੋਂ ਲਈ ਜਾਵੇ।"[11]

(ਵਿਲਸਨ ਜਾਨਸਨ ਦੀ ਚਿਠੀ ਨੰ. ੨੭੭ ਤਾਰੀਖ ੧੮ ਜਨਵਰੀ ੧੯੨੪)

ਦਰਅਸਲ ੮ ਦਿਸੰਬਰ ੧੯੨੪ ਦੀ ਚਿਠੀ ਵਿਚ ਵੀ ਇਹੋ ਐਡਮਨਿਸਟ੍ਰੇਟਰ ਲਿਖਦਾ ਕਿ ਇਹ ਕਿਵੇਂ ਵੀ ਸਾਡੇ ਲਈ ਚੰਗਾ ਨਹੀਂ ਹੋਵੇਗਾ ਕਿ ਕੂਕੇ ਜਿਹਨਾਂ ਤੋਂ ਹੁਣੇ ਹੁਣੇ ਪੁਲੀਸ ਨਿਗਰਾਨੀ ਉਠੀ ਹੈ ਉਹ ਆਪਣੇ ਕੇਂਦਰ ਭੈਣੀ ਸਾਹਿਬ ਤੋਂ ਸਿਰਫ ੧੫ ਮੀਲ ਤੇ ਗੈਰ ਅੰਗਰੇਜ਼ੀ ਇਲਾਕੇ ਵਿਚ ਆਪਣਾ ਇਕ ਹੋਰ ਟਿਕਾਣਾ ਬਣਾ ਕੇ ਆਪਣੀਆਂ ਗਤੀਵਿਧੀਆਂ ਮੁੜ ਸੰਚਾਲਿਤ ਕਰਨ। ਇਸ ਬੀੜ ਦੀ ਤਾਂ ਇਸ ਤੋਂ ੩੦-੩੨ ਸਾਲ ਬਾਦ ਕੂਕਿਆਂ ਨੇ ਸਿਵਲ ਮੁਕਦਮੇ ਜਿਤ ਕੇ ਕਿਵੇਂ ਮਾਲਕੀ ਹਾਸਲ ਕੀਤੀ ਇਹ ਲੰਮੀ ਰਾਮ ਕਹਾਣੀ ਹੈ। ਪਰ ਮਾਈ ਹੁਕਮੀ ਦੀ ਲਾਈ ਦਾਗ ਬੇਲ ਤੇ ਹੀ ਨਾਭਾ ਰਿਆਸਤ ਵਿਚ ਬਸਤੀਵਾਦ ਅਤੇ ਸਾਮੰਤਵਾਦ ਵਿਰੋਧੀ ਅੰਦੋਲਨ ਜ਼ੋਰ ਫੜ ਸਕਿਆ।

ਦਿਲੀ ਵਿਚ ਸੂਬਾ ਹੁਕਮੀ ਦੀ ਯਾਦ ਵਿਚ ਇਕ ਸੜਕ ਦਾ ਨਾਮ ਸ੍ਰੀਮਤੀ ਇੰਦਰਾ ਗਾਂਧੀ ਰੱਖ ਗਈ ਸੀ।

ਫੁੱਟ ਨੋਟ –

1) ਹੁਕਮਨਾਮੇ– ਸਤਿਗੁਰੂ ਰਾਮ ਸਿੰਘ ਜੀ ਸਫਾ ੨੯੬-੯੭
2) ਉਪਰੋਕਤ - ਸਫਾ ੪੨੦
3) ਸਪਤ ਸ੍ਰਿਗ ਸ. ਕਪੂਰ ਸਿੰਘ ਛਾਪ ਦੂਜੀ ਸਫਾ ੧੧
4) ਸਤਿਗੁਰੂ ਬਿਲਾਸ ਭਾਗ ੧- ਸਫਾ ੪੩
5) ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ- ਸਫਾ ੭੯
6) ਉਪ੍ਰੋਕਤ- ਸਫਾ ੮੨
7) ਉਪਰੋਕਤ- ਸਫਾ ੧੬੪
8) ਹੁਕਮਨਾਮੇ- ਸਫਾ ੧੩੨
9) ਆਜ਼ਾਦੀ ਦੀ ਲਹਿਰ ਤੇ ਨਾਮਧਾਰੀ ਦੇਵੀਆਂ ਇਤਿਹਾਸ- ਬਿਸ਼ਨ ਸਿੰਘ- ਸਫਾ ੪੦-੪੬
10) ਸਤਿਗੁਰੂ ਬਿਲਾਸ ਭਾਗ ੨- ਸਫਾ ੧੨੬
11) ਨਾਮਧਾਰੀ ਤੇ ਕਾਂਗ੍ਰਸ- ਮਹਾਰਾਜ ਬੀਰ ਸਿੰਘ ਜੀਵਨ ਨਗਰ ੧੯੯੦[redacted]ਾ ੯੦-੯੫

— ਕਰ[redacted]ਸਿਰਸਾ)
੬-੮-੨੦੧੦
੦੧੬੯੮-੨੭੪੫੬੨
ਮੋ-੯੯੯੬੩-੭੧੭੧੬

# ਢਾਈ ਅੱਖਰ ਪ੍ਰੇਮ ਦੇ

*—ਜਸਵੰਤ ਸਿੰਘ ਵਿਰਦੀ*



ਫੁੱਲਾਂ ਦੇ ਚਿਹਰਿਆਂ ਨੂੰ ਵੇਖ ਕੇ ਹਰ ਵਾਰ ਹੀ ਉਸ ਬਨਸਪਤੀ ਵਿਗਿਆਨੀ ਨੂੰ ਮਹਿਸੂਸ ਹੁੰਦਾ ਸੀ ਜਿਵੇਂ ਉਹ ਚਿਹਰੇ ਉਸ ਨਾਲ ਬੜੀਆਂ ਰਹਿਸਪੂਰਣ ਬਾਤਾਂ ਪਾ ਰਹੇ ਹੋਣ। ਉਹ ਫੁੱਲਾਂ ਨੂੰ ਵੇਖਦਾ, ਤੇ ਉਨ੍ਹਾਂ ਦੀ ਗੱਲ ਸਮਝਣ ਦਾ ਯਤਨ ਕਰਦਾ। ਉਹ ਇਕ ਵਖਰੀ ਹੀ ਦੁਨੀਆਂ ਸੀ। ਪਰ ਇਕ ਵਾਰ ਉਹ ਬਨਸਪਤੀ ਵਿਗਿਆਨੀ ਸੁੱਚਮੁੱਚ ਹੀ ਕੈਕਟਸ ਦੇ ਪ੍ਰੇਮ-ਜਾਲ ਵਿਚ ਫੱਸ ਗਿਆ।

ਹੁਣ ਉਹ ਕੈਕਟਸ ਦੇ ਕੰਡਿਆਂ ਤੋਂ ਨਹੀਂ ਸੀ ਡਰਦਾ। ਸਗੋਂ ਜਿਸ ਵੇਲੇ ਵੀ ਉਹ ਕੈਕਟਸ ਕੋਲ ਜਾਂਦਾ ਤਾਂ ਉਹਨੂੰ ਚਾਅ ਚੜ੍ਹ ਜਾਂਦਾ ਅਤੇ ਉਹ ਅੰਤਾਂ ਦੀ ਮੁਹੱਬਤ ਨਾਲ ਕਹਿੰਦਾ— 'ਮੈਂ ਤੈਨੂੰ ਪਿਆਰ ਕਰਦਾ ਹਾਂ, ਕੈਕਟਸ! ਮੈਂ ਤੈਨੂੰ ਪਿਆਰ ਕਰਦਾ ਹਾਂ।"

ਕੈਕਟਸ ਦੀ ਇਸ ਖ਼ਾਸੀਅਤ ਨੇ ਉਹਨੂੰ ਬਹੁਤ ਪ੍ਰਭਾਵਿਤ ਕੀਤਾ ਸੀ ਕਿ ਉਹ ਪੌਦਾ ਰੋਹੀਆਂ-ਬੀਆਬਾਨਾਂ ਵਿਚ, ਬੇਦਰਦ ਮੌਸਮ ਅੰਦਰ ਵੀ ਉਗਦਾ ਤੇ ਵਿਕਾਸ ਕਰਦਾ ਸੀ। ਉਹ ਕਹਿੰਦਾ 'ਤੇਰਾ ਹੱਠ ਕਮਾਲ ਐ ਕੈਕਟਸ!'

ਉਹਨੂੰ ਲੱਗਦਾ, ਜਿਵੇਂ ਕੈਕਟਸ ਨੇ ਕਿਹਾ ਹੋਵੇ-'ਹਾਂ! ਮੈਂ ਤੈਨੂੰ ਪਿਆਰ ਕਰਦਾ ਹਾਂ!' ਉਹ ਕਹਿੰਦਾ ਤਾਂ ਉਸ ਵੇਲੇ ਉਸ ਨੂੰ ਇਸ ਤਰ੍ਹਾਂ ਪ੍ਰਤੀਤ ਹੁੰਦਾ ਜਿਵੇਂ ਕਿ ਕੈਕਟਸ ਦਾ ਪੌਦਾ ਵੀ ਉਸ ਨੂੰ ਵੇਖਕੇ ਮੁਸਕਰਾ ਪਿਆ ਹੋਵੇ। ਉਹ ਪਹਿਲਾਂ ਤਾਂ ਹੈਰਾਨ ਹੁੰਦਾ ਪਰ ਇਸ ਅਹਿਸਾਸ ਨਾਲ ਉਸ ਬਨਸਪਤੀ ਵਿਗਿਆਨੀ ਦਾ ਮਨ ਪ੍ਰਸੰਨ ਹੋ ਜਾਂਦਾ ਅਤੇ ਉਹ ਗਦਗਦ ਹੋ ਕੇ ਫੇਰ ਕੈਕਟਸ ਨੂੰ ਕਹਿੰਦਾ 'ਕੈਕਟਸ! ਸ਼ਾਇਦ ਤੂੰ ਵੀ ਮੈਨੂੰ ਪਿਆਰ ਕਰਨ ਬਾਰੇ ਸੋਚੇਂ!'

ਉਸ ਬਨਸਪਤੀ ਵਿਗਿਆਨੀ ਨੂੰ ਮਹਿਸੂਸ ਹੁੰਦਾ ਸੀ ਕਿ ਪ੍ਰੇਮ ਸਦਾ ਹੀ ਸੁਖਾਵਾਂ ਹੁੰਦਾ ਹੈ। ਪ੍ਰੇਮ ਕਿਸੇ ਰੂਪ ਵਿਚ ਵੀ ਹੋਵੇ, ਉਹ ਸੁੱਖ ਦਿੰਦਾ ਹੈ ਅਤੇ ਉਹ ਕੈਕਟਸ ਦੇ ਕੰਡਿਆਂ ਤੋਂ ਡਰਦਾ ਨਹੀਂ ਸੀ।

ਉਹ ਬਨਸਪਤੀ ਵਿਗਿਆਨੀ ਅਕਸਰ ਇਹ ਗੱਲ ਸੋਚਦਾ ਸੀ ਕਿ ਪ੍ਰੇਮ ਕਰਨ ਵਾਲਾ ਬੰਦਾ ਸੱਚਾ ਤੇ ਸਿਦਕਵਾਨ ਹੋਣਾ ਚਾਹੀਦਾ ਹੈ। ਭਾਵੇਂ ਉਹਦੇ ਕੰਡੇ ਹੀ ਹੋਣ!

'ਤੇ ਇਹ ਫੁੱਲ ਪੌਦੇ ਕਦੀ ਕਿਸੇ ਨੂੰ ਧੋਖਾ ਨਹੀਂ ਦਿੰਦੇ!'

ਉਸ ਬਨਸਪਤੀ ਵਿਗਿਆਨੀ ਦੀ ਪਤਨੀ ਅਤੇ ਘਰ ਦੇ ਹੋਰ ਜੀਅ ਜਦੋਂ ਕੈਕਟਸ ਨਾਲ ਹੋਣ ਵਾਲੀਆਂ ਉਸ ਦੀਆਂ ਗੱਲਾਂ ਸੁਣਦੇ, ਤਾਂ ਹੱਸ ਪੈਂਦੇ। ਉਹ ਇਕ-ਦੂਜੇ ਨੂੰ ਸਰਗੋਸ਼ੀ 'ਚ ਕਹਿੰਦੇ ਸਨ— 'ਨਾ ਤੇ ਕੈਕਟਸ ਹੀ ਸਾਡੇ ਇਸ ਬਨਸਪਤੀ ਵਿਗਿਆਨੀ ਦੀ ਗੱਲ ਸਮਝਦੀ ਹੈ ਅਤੇ ਨਾ ਹੀ ਬਨਸਪਤੀ ਵਿਗਿਆਨੀ ਕੈਕਟਸ ਦੇ ਦਿਲ ਨੂੰ ਜਾਣਦਾ ਹੈ।...ਇਹ ਕਾਹਦਾ ਪ੍ਰੇਮ ਹੈ ?

ਕਈ ਵਾਰ ਉਸ ਦੀ ਪਤਨੀ ਕੈਕਟਸ ਸਾਹਮਣੇ ਲੱਗੀ ਹੋਈ ਉਸ ਦੀ ਸਮਾਧੀ ਵਿਚੋਂ ਉਠਾ ਕੇ ਉਹਨੂੰ ਕਹਿੰਦੀ 'ਕੀ ਤੁਸੀਂ ਇਥੇ ਬੈਠੇ ਉਸ ਦਿਨ ਦੀ ਉਡੀਕ ਕਰਦੇ ਰਹੋਗੇ, ਜਦੋਂ ਕੈਕਟਸ ਤੁਹਾਡੀ ਗੱਲ ਦਾ ਜਵਾਬ ਦੇਵੇ।

'ਹਾਂ, ਉਡੀਕ ਕਰਾਂਗਾ!'

'ਪਰ ਕਿਉਂ ?'

'ਇਹ ਮੁਹੱਬਤ ਦਾ ਤਕਾਜ਼ਾ ਹੈ!'

'ਪਰ ਮੈਂ... ?'

'ਤੂੰ ਕੀ... ?'

'ਚੰਗਾ, ਕਰੋ ਉਸ ਦਿਨ ਦੀ ਉਡੀਕ...'

'ਹਾਂ, ਮੈਂ ਉਸ ਦਿਨ ਦੀ ਉਡੀਕ ਕਰਾਂਗਾ।' ਬਨਸਪਤੀ ਵਿਗਿਆਨੀ ਆਪਣੀ ਪਤਨੀ ਨੂੰ ਕਹਿੰਦਾ, ਤੇ ਕੈਕਟਸ ਵੱਲ ਮੋਹ ਨਾਲ ਤੱਕ ਕੇ ਪਤਨੀ ਨਾਲ ਟੁਰ ਜਾਂਦਾ। ਉਹਦੇ ਹੋਰ ਵੀ ਬੜੇ ਰੁਝੇਵੇਂ ਸਨ। ਪਤਨੀ ਦਾ ਵੀ ਉਹਦੇ 'ਤੇ ਹੱਕ ਸੀ।

ਕਈ ਵਾਰ ਉਹ ਮੁਸਕਰਾ ਕੇ ਪਤਨੀ ਨੂੰ ਕਹਿ ਰਿਹਾ ਹੁੰਦਾ 'ਸਿਦਕ ਦਿਲੀ ਤੋਂ ਬਗੈਰ ਪ੍ਰੇਮ ਕਾਇਮ ਨਹੀਂ ਰਹਿ ਸਕਦਾ, ਤੇ ਨਾ ਹੀ ਕੋਈ ਉਹਦੇ ਨਿੱਘ ਨੂੰ ਮਹਿਸੂਸ ਕਰ ਸਕਦੈ।'

ਕਈ ਵਾਰ ਉਹਦੀ ਪਤਨੀ ਸੋਚਦੀ- 'ਇਸ ਮਰਦ ਅੰਦਰ ਇਹ ਮੁਹੱਬਤ ਦਾ ਚਸ਼ਮਾ ਕਿੱਥੋਂ ਫੁੱਟ ਪਿਐ?' ਰੱਬ ਖ਼ੈਰ ਕਰੇ

ਉਹਦੀ ਪਤਨੀ ਨੂੰ ਉਹਦੇ ਨਾਲ ਈਰਖਾ ਵੀ ਮਹਿਸੂਸ ਹੁੰਦੀ। ਪਰ ਉਹ ਸਮਝਦੀ ਸੀ ਕਿ ਉਹਦਾ ਪਤੀ ਬਨਸਪਤੀ ਵਿਗਿਆਨੀ ਹੋਣ ਕਰਕੇ ਫੁੱਲਾਂ ਬੂਟਿਆਂ ਦੀ ਦੁਨੀਆਂ ਦੇ ਵਧੇਰੇ ਨੇੜੇ ਰਹਿੰਦਾ ਹੈ। ਇਸ ਲਈ ਉਹਦੇ ਮਨ 'ਚ ਕੁਦਰਤ ਦੀ ਇਸ ਕਲਾਕਾਰੀ ਪ੍ਰਤਿ ਮੋਹ ਜਾਗ ਪਿਆ ਹੈ। ਕਈ ਵਾਰ ਉਹ ਬਗੀਚੇ ਵਿਚੋਂ ਕੋਈ ਫੁੱਲ ਵੀ ਤੋੜਣ ਲੱਗਦੀ ਤਾਂ ਉਹਦਾ

ਪਤੀ ਰੋਕ ਕੇ ਕਹਿੰਦਾ—'ਨਾ, ਇਹ ਜਬਰ ਨ ਕਰੀਂ।' ਪਤਨੀ ਤ੍ਰਬੱਕ ਕੇ ਪੁੱਛਦੀ 'ਕਿਉਂ ਭਲਾ ?' 'ਮੈਂ ਨਹੀਂ ਚਾਹੁੰਦਾ ਕਿ ਤੂੰ ਇਕ ਫੁੱਲ ਦੀ ਮੁਸਕਰਾਹਟ ਨੂੰ ਕਤਲ ਕਰੇਂ।'

'ਪਰ ਇਹਨੇ ਤਾਂ ਆਪ ਹੀ ਸੁੱਕ ਕੇ ਡਿੱਗ ਪੈਣਾ ਏ।'

'ਉਹ ਇਹਦੀ ਕੁਦਰਤੀ ਮੌਤ ਹੈ... ਤੂੰ ਇਹਨੂੰ ਹਾਦਸੇ ਦਾ ਸ਼ਿਕਾਰ ਨਾ ਬਣਾ।'

ਪਤਨੀ ਨਿਰ ਉਤੱਰ ਹੋ ਜਾਂਦੀ। ਵੈਸੇ ਉਸ ਵੇਲੇ ਉਹ ਮਨ ਹੀ ਮਨ 'ਚ ਕਹਿ ਰਹੀ ਹੁੰਦੀ 'ਤੇ ਤੁਸੀਂ ਵੀ ਕੈਕਟਸ ਕੋਲੋਂ ਕੰਡਿਆਂ ਦੇ ਇਲਾਵਾ ਹੋਰ ਕੀ ਪ੍ਰਾਪਤ ਕਰ ਲਵੋਗੇ ?'

ਆਪਣੀ ਪਤਨੀ ਦੇ ਮਨ ਦਾ ਭਾਵ ਸਮਝ ਕੇ ਉਹ ਵਿਗਿਆਨੀ ਕਹਿੰਦਾ 'ਹੁਣੇ ਹੀ ਮੈਂ ਕੀ ਕਹਿ ਸਕਦਾਂ।'

ਪਤਨੀ ਕਹਿੰਦੀ—'ਪਰ ਮੈਂ ਨਹੀਂ ਚਾਹੁੰਦੀ ਕਿ ਤੁਸੀਂ ਇਹ ਝੱਲ ਪੁਣਾ ਕਰਦੇ ਰਹੋ।'

'ਕੀ...ਕੈਕਟਸ ਨਾਲ ਪ੍ਰੇਮ ?'

'ਹਾਂ ਆਂ...'

ਇਸ ਗੱਲ ਨਾਲ ਤਨਾਉ ਬਣ ਸਕਦਾ ਸੀ ਪਰ ਬਨਸਪਤੀ ਵਿਗਿਆਨੀ ਆਪਣੀ ਪਤਨੀ ਦੀ ਇਹ ਗੱਲ ਸੁਣ ਕੇ ਹੱਸ ਪੈਂਦਾ।

ਰੁੱਤਾਂ ਆਉਂਦੀਆਂ ਤੇ ਚਲੀਆਂ ਜਾਂਦੀਆਂ। ਕਦੀ ਬਸੰਤ, ਕਦੀ ਪੱਤਝੜ।

ਉਹ ਬਨਸਪਤੀ ਵਿਗਿਆਨੀ ਪੂਰੇ ਸੱਤ ਵਰ੍ਹਿਆਂ ਤੱਕ, ਹਰ ਰੋਜ਼ ਹੀ ਕੈਕਟਸ ਨੂੰ ਇਹ ਗੱਲ ਕਹਿੰਦਾ ਅਤੇ ਹਰ ਵਾਰ ਗੁਫਤਗੂ ਦੇ ਅੰਤ ਵਿਚ ਲਾਡ ਨਾਲ ਉਹਨੂੰ ਪੁੱਛਦਾ— 'ਕੀ ਤੂੰ ਆਪਣਾ ਪ੍ਰੇਮ ਪ੍ਰਗਟ ਕਰਨ ਵਾਸਤੇ ਮੇਰੇ ਲਈ ਕੰਡਿਆਂ ਤੋਂ ਬਗੈਰ ਇਕ ਡਾਲੀ ਨਹੀਂ ਉਗਾ ਸਕਦੀ ਕੈਕਟਸ ? ਜਿਸ ਦੇ ਸਿਰ ਤੇ ਫੁੱਲ ਵੀ ਹੋਣ।'

ਪਤਨੀ ਫੇਰ ਉਹਨੂੰ ਟੋਕ ਕੇ ਕਹਿੰਦੀ— 'ਇਸ ਤਰ੍ਹਾਂ ਦੀ ਮੁਹੱਬਤ ਦਾ ਕੋਈ ਲਾਭ ਨਹੀਂ।'

'ਮੁਹੱਬਤ ਦਿਲਾਂ ਦੀ ਧੜਕਣ ਨਾਲ ਹੋ ਸਕਦੀ ਐ। ਬਨਸਪਤੀ ਵਿਗਿਆਨੀ ਜਵਾਬ ਦਿੰਦਾ ਤਾਂ ਪਤਨੀ ਪੁੱਛਦੀ 'ਤਾਂ ਕੀ ਕੈਕਟਸ ਕੋਲ ਵੀ ਦਿਲ ਹੈ ਵੇ ?'

'ਜ਼ਰੂਰ ਹੈ ਵੇ..'

'ਕਿਵੇਂ ਜਾਣਦੇ ਹੋ ?'

'ਉਸ ਅੰਦਰ ਧੜਕਦੇ ਜੀਵਨ ਤੋਂ...'

'ਮੈਂ ਤੁਹਾਡੀ ਗੱਲ ਸਮਝੀ ਨਹੀਂ...'

'ਮੈਂ ਕਦੀ ਤੈਨੂੰ ਜ਼ਰੂਰ ਸਮਝਾਵਾਂਗਾ...'

'ਪਰ ਕਦੋਂ ?'

'ਜਦੋਂ ਵਕਤ ਆਇਆ...'

'ਪਰ ਮੈਂ ਤਾਂ ਸਮਝਦੀ ਹਾਂ... ਕਿ ?'

'ਤੂੰ ਹੌਲੀ ਬੋਲ! ਕਿਉਂਕਿ ਕੈਕਟਸ ਦਾ ਧਿਆਨ ਵੀ ਸਾਡੀਆਂ ਗੱਲਾਂ ਵੱਲ ਹੀ ਹੈ...' ਉਸ ਵੇਲੇ ਪਤਨੀ ਆਪਣੇ ਪਤੀ ਦੇ ਨਾਲ, ਬਗੀਚੇ ਵਿਚ ਲੱਗੇ ਹੋਏ ਫੁੱਲਾਂ ਦੇ ਪੌਦਿਆਂ ਨੂੰ ਰਹਿਸ ਮਈ ਢੰਗ ਨਾਲ ਦੇਖਦੀ, ਤੇ ਹੋਰ ਕੁਝ ਨਾ ਕਹਿਕੇ ਚੁੱਪ ਕਰ ਜਾਂਦੀ। ਕਈ ਵਾਰ ਚੁੱਪ ਕਰਦੀ ਹੀ ਨਾ।

ਇਹ ਵਰ੍ਹੇ ਉਨ੍ਹਾਂ ਦੀ ਨੋਕ-ਝੋਕ ਵਿਚ ਹੀ ਲੰਘ ਗਏ। ਉਨ੍ਹਾਂ ਦੇ ਦੋ ਬੱਚੇ ਵੀ ਹੋ ਗਏ, ਜਿਨ੍ਹਾਂ ਦੇ ਚਿਹਰੇ ਫੁੱਲਾਂ ਵਰਗੇ ਹੀ ਸੁਖਾਵੇਂ ਸਨ। ਪਰ ਫੇਰ ਵੀ ਬਨਸਪਤੀ ਗਿਆਨੀ ਦੀ ਪਤਨੀ ਮਹਿਸੂਸ ਕਰਦੀ ਸੀ ਕਿ ਉਹਨੂੰ ਆਪਣੇ ਪਤੀ ਕੋਲੋਂ ਪੂਰਾ ਪਿਆਰ ਨਹੀਂ ਸੀ ਮਿਲ ਰਿਹਾ। ਪਰ ਉਹ ਬੜੀ ਸਾਬਰ ਔਰਤ ਸੀ, ਜਿਸ ਕਰਕੇ ਚਮਤਕਾਰ ਦੇ ਦਰਸ਼ਨ ਵੀ ਸਭ ਤੋਂ ਪਹਿਲਾਂ ਉਸੇ ਨੇ ਹੀ ਕੀਤੇ।

ਹੋਇਆ ਇਸ ਤਰ੍ਹਾਂ ਕਿ ਇਕ ਦਿਨ ਤੜਕਸਾਰ ਹੀ ਬਨਸਪਤੀ ਵਿਗਿਆਨੀ ਦੀ ਪਤਨੀ ਉਹਨੂੰ, ਕਾਹਲ ਨਾਲ ਉਠਾ ਕੇ ਕੈਕਟਸ ਦੇ ਪੌਦੇ ਕੋਲ ਲੈ ਗਈ। ਉਥੇ ਮਹਿਕ ਫੈਲੀ ਹੋਈ ਸੀ ਅਤੇ ਮੁਸਕਰਾਹਟ ਵੀ।

ਬਨਸਪਤੀ ਵਿਗਿਆਨੀ ਨੇ ਉਸ ਪੌਦੇ ਨੂੰ ਵੇਖਦਿਆਂ ਹੀ ਕਿਹਾ 'ਵਾਹ, ਕਮਾਲ ਹੋ ਗਿਐ।' ਉਹ ਆਪਣੇ ਸਾਹਮਣੇ ਵੇਖ ਰਿਹਾ ਸੀ ਕਿ ਕੈਕਟਸ ਦੇ ਮੁੱਢ ਵਿਚੋਂ ਇਕ ਨਵੀਂ ਫੁਟੀ ਡਾਲੀ ਨਾਲ ਕੰਡੇ ਨਹੀਂ ਸਨ। ਉਹ ਬਹੁਤ ਕੋਮਲ ਸੀ ਅਤੇ ਉਹਦੇ ਸਿਰ 'ਤੇ ਇਕ ਛੋਟੀ ਜਿਹੀ ਡੋਡੀ ਵੀ ਫੁੱਟ ਪਈ ਸੀ। ਬਨਸਪਤੀ ਵਿਗਿਆਨੀ ਉਸ ਡਾਲੀ ਨੂੰ ਪਲੋਸੇ ਬਗੈਰ ਨਾ ਰਹਿ ਸਕਿਆ। ਉਹਦੇ ਮੂੰਹੋਂ ਸੁਤੇ ਸਿੱਧ ਹੀ ਨਿਕਲ ਗਿਆ— 'ਪ੍ਰੇਮ ਕਰਨ ਵਾਲੇ ਦੂਜਿਆਂ ਨੂੰ ਕਦੀ ਵੀ ਕੰਡੇ ਨਹੀਂ ਚੁਭਾਉਂਦੇ।'

*੯੬-ਗੋਲਡਨ ਐਵਿਨੀਊ*

*ਫੇਜ਼-੧ ਜਲੰਧਰ-੧੪੪੦੨੨*



ਸ. ਪਵਿੱਤਰ ਸਿੰਘ ਸਪੁੱਤਰ ਪ੍ਰਧਾਨ ਪਰਮਜੀਤ ਸਿੰਘ ਪੋਤਰਾ ਸੰਤ ਸਵਰਨ ਸਿੰਘ ਕਪੂਰਥਲਾ ਨੇ ਸੈਸ਼ਨ ੨੦੦੯-੨੦੧੦ ਵਿਚ ਬੀ. ਏ-੨ ਆਨਰਜ਼ ਸੰਗੀਤ ਵਿਚ ਏ. ਪੀ.ਜੇ ਕਾਲਜ ਆਫ਼ ਫਾਈਨ ਆਰਟਸ ਜਲੰਧਰ ਵਿਚ ੮੫% ਅੰਕਾਂ ਨਾਲ ਪਹਿਲਾ ਸਥਾਨ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਛੇਵਾਂ ਸਥਾਨ੍ਹ ਪ੍ਰਾਪਤ ਕੀਤਾ ਹੈ।

*ਮੋਬ.-੯੭੮੦੨੬੧੬੮੨, ੯੮੮੮੫੩੪੦੬੪*

## ਬੁਢਾਪੇ ਦਾ ਸੁੱਖ

*—ਸਾਧੂ ਸਿੰਘ ਕਿਸਾਨ*

ਗੁਰਬਾਣੀ 'ਚ ਲਿਖਿਐ,
ਜਬ ਲਗੁ 'ਜਰਾ ਰੋਗੁ, ਨਹੀਂ ਆਇਆ
ਜਬ ਲਗੁ ਕਾਲੁ ਗ੍ਰਸੀ ਨਹੀਂ ਕਾਇਆ
ਜਬ ਲਗੁ ਬਿਕਲ ਭਈ ਨਹੀਂ ਬਾਨੀ...'

ਹੋਰ
ਸਠੀ ਕੋ ਬੋਢੇਪਾ ਆਵੈ
ਸਤਰਿ ਕਾ ਮਤਿ ਹੀਣੁ ਹੋਇ
ਅਸੀਹਾਂ ਕਾ ਵਿਉਹਾਰੁ ਨ ਪਾਵੈ

ਹੋਰ ਵਿਚਾਰਵਾਨਾਂ ਵੀ ਬੁਢੇਪੇ ਨੂੰ ਇੰਜੇ ਹੀ ਤ੍ਰਿਸਕਾਰਿਆ ਹੈ।

ਜਰਾ ਉਪਾਉ ਨ ਹੋਤ ਹੈ ਜਰਾ ਆਯੁ ਕੇ ਮਾਂਹਿ।

ਜੇਹੜੀ ਚੀਜ਼ ਦੇ ਏਨੇ ਦੁੱਖ ਨੇ ਓਹਦਾ ਕੋਈ ਸੁੱਖ ਵੀ ਹੋਇਗਾ। ਸ਼ਾਇਦ ਇਹ ਪੁਰਾਣੇ ਜ਼ਮਾਨੇ ਦੀਆਂ ਗੱਲਾਂ ਹੋਣ। ਅੱਜ ਕੱਲ੍ਹ ਤਾਂ ਖ਼ਾਸ ਕਰ ਭਾਰਤ ਵਿਚ, ਬੁਢੇਪਾ ਰਾਜਨੀਤੀ ਦੇ ਉਪਰਲੇ ਤਬਕੇ 'ਚ ਬੜੇ ਸੁਖਾਂ ਤੇ ਸਨਮਾਨ ਦਾ ਸੂਚਕ ਹੋ ਚੁੱਕਿਆ ਹੈ।

(ਗੱਲ ਦਾਲ 'ਚੋਂ ਦਾਣਾ ਟੋਹਣ ਦੀ ਹੀ ਕਰਨੀ ਪੈਂਦੀ ਹੈ)।

ਮੁਰਾਰ ਜੀ ਦੇਸਾਈ, ਅਟਲ ਬਿਹਾਰੀ ਬਾਜਪਾਈ, ਸ. ਮਨਮੋਹਨ ਸਿੰਘ ਆਦਿ ਸਾਰੇ ਪਿਛਲੀ ਉਮਰ ਵਿਚ ਹੀ ਇਕ ਅਰਬ ਆਬਾਦੀ ਨੂੰ ਚਿੰਤਾ ਮੁਕਤ ਕਰਨ ਦੀ ਬੜੀ ਵੱਡੀ ਜ਼ਿੰਮੇਵਾਰੀ ਨੂੰ ਆਪਣੇ ਬੁੱਢੇ ਮੋਢਿਆਂ ਤੇ ਬੜੇ ਆਰਾਮ ਨਾਲ ਚੁੱਕੀ ਫਿਰਦੇ ਹਨ।

ਆਹ ਹੁਣ ਦੀਓ ਗੱਲ ਏ। ਪੰਚਾਇਤ ਇਲੈਕਸ਼ਨ ਆ ਗਏ। ਗਰਮੀ 'ਚ ਬਾਹਰ ਨਿਕਲਣ ਤੇ ਜੀ ਨਾ ਕਰੇ। ਵੋਟ ਪਾਣ ਵਾਸਤੇ ਜਾਣਾ ਈ ਪਏਗਾ। ਬੱਚਿਆਂ ਨੂੰ ਕਿਹਾ, ਕਿਵੇਂ ਬਚਾਅ ਹੋਵੇ। ਕਹਿੰਦੇ-ਚੱਲੋ! ਕੋਈ ਜਤਨ ਕਰ ਵੇਹਨੇ ਆਂ।

ਪੋਲਿੰਗ ਬੂਥ ਤੇ ਜਾ ਕੇ ਵੇਖਿਆ-ਲੰਮੀਆਂ ਲਾਈਨਾਂ ਲੱਗੀਆਂ ਹੋਈਆਂ ਨੇ। ਬੱਚੇ ਨੇ ਪੋਲਿੰਗ ਅਫ਼ਸਰ ਨੂੰ ਕਿਹਾ-ਅੱਸੀ ਸਾਲ ਦੇ ਬੁੜ੍ਹੇ ਤੋਂ ਖੜੋਤਾ ਨਹੀਂ ਜਾਂਦਾ ਪਿਆ।

ਓਨੇ ਆਖਿਆ-ਹੁਣੇ ਲੈ ਆਓ!

ਓਸੇ ਵੇਲੇ-ਤਿੰਨ ਚਾਰ ਥਾਂ ਵੋਟ ਪਾ ਕੇ-ਦੋ ਮਿੰਟਾਂ 'ਚ ਮੈਂ ਬਾਹਰ ਆ ਗਿਆ। ਦੋ ਘੰਟੇ ਬਾਦ, ਜਦੋਂ ਬੱਚੀਆਂ ਵੋਟ ਪਾ ਕੇ ਆਈਆਂ, ਕਹਿੰਦੀਆਂ, "ਬੁਢੇਪੇ ਦਾ ਆਹ ਤੇ ਬੜਾ ਸੁਖ ਏ। ਅਸੀਂ ਤਾਂ ਮੁੜ੍ਹਕੇ ਨਾਲ ਭਿੱਜੀਆਂ ਰਹੀਆਂ।

*ਵੀ. ਪੀ. ਓ ਬੁਧੋ ਮਾੜੀ ੧੨੫੧੦੭*
*ਸਿਰਸਾ-ਹਰਿਆਣਾ*

## ਖੜਗ ਜੀ ਦੀ 'ਨਾਨਕ ਸ਼ਾਇਰ ਇਵ ਕਹਿਆ' ਰਿਲੀਜ਼

ਜਲੰਧਰ-ਪ੍ਰੈਸ ਕਲੱਬ ਜਲੰਧਰ ਵਿਖੇ ਪ੍ਰਸਿੱਧ ਸਵਰਗਵਾਸੀ ਲੇਖਕ ਸ. ਰਣਜੀਤ ਸਿੰਘ ਖੜਗ ਦੀ ਕਿਤਾਬ 'ਨਾਨਕ ਸ਼ਾਇਰ ਇਵ ਕਹਿਆ' ਡਾ. ਧਰਮ ਸਿੰਘ ਮੁਖੀ ਪੰਜਾਬੀ ਅਧਿਐਨ ਸਕੂਲ ਗੁਰੂ ਨਾਨਕ ਦੇਵ ਯੂਨੀਵਰਸਿਟੀ, ਡਾ. ਲਖਵਿੰਦਰ ਸਿੰਘ ਜੌਹਲ ਦੂਰਦਰਸ਼ਨ ਜਲੰਧਰ, ਡਾ. ਰਾਜਿੰਦਰ ਸਿੰਘ ਪ੍ਰਸਿੱਧ ਲੇਖਕ ਅੰਤੇ ਸਾਬਕਾ ਸੰਪਾਦਕ ਖ਼ੁਸ਼ਖ਼ਬਰੀ, ਇੰਜ ਕਰਮਜੀਤ ਸਿੰਘ, ਸ. ਬੇਅੰਤ ਸਿੰਘ ਸਰਹੱਦੀ 'ਸਿਮਰਨ' ਸਪਤਾਹਕ, ਲਾਇਨ ਕੁਲਦੀਪ ਸਿੰਘ ਅਤੇ ਸ. ਕੁਲਦੀਪ ਸਿੰਘ ਬੇਦੀ ਸੰਪਾਦਕ ਜਗਬਾਣੀ ਅਤੇ ਖ਼ੁਸ਼ਖ਼ਬਰੀ ਨੇ ਰਿਲੀਜ਼ ਕੀਤੀ। ਮੰਚ ਸੰਚਾਲਨ ਸ. ਕੁਲਦੀਪ ਸਿੰਘ ਬੇਦੀ ਨੇ ਬਾਖੂਬੀ ਨਿਭਾਇਆ। ਕਿਤਾਬ ਰਿਲੀਜ਼ ਸਮੇਂ ਡਾ. ਧਰਮ ਸਿੰਘ, ਡਾ. ਰਾਜਿੰਦਰ ਸਿੰਘ, ਸਰਹੱਦੀ ਸਾਹਿਬ ਸ. ਜਗਦੀਸ਼ ਸਿੰਘ ਵਰਿਆਮ ਅਤੇ ਹੋਰ ਬੁਲਾਰਿਆਂ ਨੇ ਸ. ਰਣਜੀਤ ਸਿੰਘ ਖੜਗ ਦੀ ਜੀਵਨੀ ਅਤੇ ਉਨ੍ਹਾਂ ਵੱਲੋਂ ਧਾਰਮਿਕ ਸਮਾਜਿਕ, ਕੌਮੀ ਰਚਨਾਵਾਂ ਬਾਰੇ ਵੱਡੇ ਯੋਗਦਾਨ ਬਾਰੇ ਵਿਚਾਰ ਰੱਖੇ। ਇੰਜ ਕਰਮਜੀਤ ਸਿੰਘ ਵੱਲੋਂ ਆਪਣੇ ਪਿਤਾ ਜੀ ਦੇ ਇਤਨੇ ਵੱਡੇ ਖ਼ਜ਼ਾਨੇ ਨੂੰ (੧੪ ਖੋਜ ਪੱਤਰ) ਗੁਰੂ ਨਾਨਕ ਦੇਵ ਜੀ ਦੀ ਜੀਵਨੀ ਬਾਣੀ ਅਤੇ ਕਲਾ ਬਾਰੇ ਛਾਪ ਕੇ ਪਾਠਕਾਂ ਦੇ ਰੁਬਰੂ ਪੇਸ਼ ਕਰਨ ਤੇ ਉਨ੍ਹਾਂ ਦੇ ਇਸ ਉੱਦਮ ਦੀ ਸਰਾਹਨਾ ਕੀਤੀ ਗਈ। ਉਨ੍ਹਾਂ ਦੇ ਇਸ ਉਦਮ ਵਿਚ ਉਨ੍ਹਾਂ ਵੱਲੋਂ ਸਥਾਪਿਤ ਕੀਤੇ ਰਣਜੀਤ ਮੈਮੋਰੀਅਲ ਟਰੱਸਟ ਦੇ ਸਮਾਜਿਕ ਕਾਰਜਾਂ ਵਿਚ ਉਨ੍ਹਾਂ ਦੀ ਧਰਮ ਪਤਨੀ ਸਰਦਾਰਨੀ ਹਰਜਿੰਦਰ ਕੌਰ ਅਤੇ ਪਰਿਵਾਰ ਦੀ ਵੀ ਸਰਾਹਣਾ ਕੀਤੀ ਗਈ। ਇਸ ਤੋਂ ਪਹਿਲਾਂ ਵੀ ਟਰੱਸਟ ਵਲੋਂ 'ਸੰਤ ਨਾਮਦੇਵ ਦਰਸ਼ਨ ਰਚਿਤ ਸ. ਰਣਜੀਤ ਸਿੰਘ ਖੜਗ ਵਿਚ ਮੀਡੀਏ ਦੇ ਪੱਤਰਕਾਰਾਂ ਤੋਂ ਇਲਾਵਾ ਮੇਜਰ ਜਗਜੀਤ ਸਿੰਘ, ਸ੍ਰੀ ਸੀ.ਐਲ. ਲੱਕੀ, ਸ੍ਰੀ ਹਰੀਸ਼ ਚਿਤਰਾ, ਸ੍ਰੀ ਅਜੈ ਕੌਸ਼ਲ ਹੈਪੀ, ਸ. ਕੁਲਦੀਪ ਸਿੰਘ ਪੱਟੀ, ਸ. ਜਗਪ੍ਰੀਤ ਸਿੰਘ ਬੇਦੀ ਆਦਿ ਹਾਜ਼ਿਰ ਹੋਏ।

ਵਾਹਿਗੁਰੂ ਅੱਗੇ ਅਰਦਾਸ ਹੈ ਕਿ ਉਹ ਕਰਮਜੀਤ ਅਤੇ ਉਨਵਾਂ ਦੇ ਪਰਿਵਾਰ ਨੂੰ ਆਪਣੇ ਪਿਤਾ ਜੀ ਦੇ ਛਿਪੇ ਖ਼ਜ਼ਾਨੇ ਨੂੰ ਪਾਠਕਾਂ ਤੱਕ ਪਹੁੰਚਾਉਣ ਦਾ ਬੱਲ ਅਤੇ ਉੱਦਮ ਬਖ਼ਸ਼ੇ।

# ਪ੍ਰੀਤ ਮਿਲਣੀ

*—ਸਾਧੂ ਸਿੰਘ ਕਿਸਾਨ*



ਕਦੀ ਕੋਈ ਅਚਾਨਕ ਹੋਇਆ ਮੇਲ-ਜ਼ਿੰਦਗੀ ਦਾ ਹਾਸਲ ਹੋ ਰਹਿੰਦਾ ਏ। ਗੱਲ ਪੁਰਾਣੀ ਏ, ਬਹੁਤ ਪੁਰਾਣੀ ਵੀ ਨਹੀਂ। ਏਹੋ, ਕੋਈ ੫੫-੫੭ ਸੰਨ ਦੀ। ਸਾਲ ਅੱਗੇ ਪਿੱਛੇ ਵੀ ਹੋ ਸਕਦੈ। ਸਟੇਸ਼ਨ ਤੋਂ ਟਿਕਟ ਲੈ ਕੇ ਬਠਿੰਡੇ ਦੇ ਬਹੁਤ ਲੰਮੇ ਪਲੇਟ ਫ਼ਾਰਮ ਤੇ ਐਵੇਂ ਤੁਰਨ ਫਿਰਨ ਲੱਗ ਪਿਆ। ਵੇਖਿਆ, ਇਕ ਪੁਸਤਕਾਂ ਦੀ ਦੁਕਾਨ ਏ। ਓਦੋਂ ਰੋਜ਼ਾਨਾ ਪੰਜਾਬੀ ਅਖ਼ਬਾਰ ਸ਼ਾਇਦ ਕੋਈ ਹੋਵੇ। ਕਿਤਾਬਾਂ ਰਸਾਲੇ ਉਥਲ ਪੁਥਲ ਕਰਦਿਆਂ ਇਕ ਰਸਾਲੇ ਤੇ ਪ੍ਰੀਤਲੜੀ, ਲਿਖਿਆ ਵੇਖਿਆ। ਪ੍ਰੀਤਲੜੀ, ਨਾਂ ਨੇ ਮਨ ਵਿਚ ਹਿਲਜੁਲ ਪੈਦਾ ਕਰ ਦਿੱਤੀ। ਨਵੀਂ ਉਮਰ ੨੫-੨੬ ਸਾਲ ਪੋਚੂ ਰਹਿਤਲ। ਇਸ ਉਮਰ 'ਚ ਮਿੱਠਾ ਚੇਹਰਾ-ਮਿੱਠਾ ਬੋਲ ਮਿੱਠਾ ਅੱਖਰ ਦਿਲ 'ਚ ਜਲੂਣ ਕਰਨ ਲੱਗ ਪੈਂਦੇ। ਰਸਾਲਾ ਉਲਟ ਪਲਟ ਕੇ ਵੇਖਿਆ, ਚੰਗਾ ਲੱਗਾ। ਕੀਮਤ ਵੇਖੀ ਚੇਤੇ ਨਹੀਂ, ਵਾਜਬ ਜਹੀ ਸੀ। ਜੇਬ ਦਾ ਭਾਰ ਵੀ ਹੌਲਾ ਈ ਸੀ। ਪਿੰਡ ਤਕ ਦਾ ਕਿਰਾਇਆ ਗਿਣ ਕੇ ਰਸਾਲਾ ਖਰੀਦ ਲਿਆ। ਸਿਰਸੇ ਨੂੰ ਜਾਣ ਵਾਲੀ ਗੱਡੀ 'ਚ ਘੰਟੇ ਪਏ ਸਨ। ਬੈਂਚ ਤੇ ਬੈਹ ਕੇ ਪੜ੍ਹਨਾ ਸ਼ੁਰੂ ਕੀਤਾ। ਵਿਚ ਵਾਰ ਵੇਖ ਲੈਣਾ, ਗੱਡੀ ਨਿਕਲ ਨਾ ਜਾਂਦੀ ਹੋਵੇ। ਅੱਗੇ ਇਕ ਵਾਰ ਮੇਰੇ ਤੇ ਮਾ. ਅਮਰੀਕ ਸਿੰਘ ਜੀ ਨਾਲ ਏਥੇ ਈ ਵਾਕਿਆ ਹੋ ਚੁੱਕਾ ਸੀ।

ਬਠਿੰਡਾ ਬਹੁਤ ਵੱਡਾ ਜੰਕਸ਼ਨ-ਬੜਾ ਲੰਮਾ ਪਲੇਟਫਾਰਮ ਹੈ। ਏਨੀਆਂ ਰੇਲਾਂ ਓਦੋਂ-ਮੇਰੀ ਜਾਣਕਾਰੀ 'ਚ ਕਿਤੇ ਨਹੀਂ ਸਨ ਔਂਦੀਆਂ ਜਾਂਦੀਆਂ। ਪਰ ਏਥੋਂ ਜਲੰਧਰ, ਅੰਮ੍ਰਿਤਸਰ-ਲੁਧਿਆਣਾ ਦਿੱਲੀ ਜਾਣ ਔਣ ਵਾਸਤੇ, ਬਹੁਤੀ ਵਾਰੀ ਏਥੇ ਰਾਤ ਰਹਿਣਾ ਪੈਂਦਾ। ਬੱਸਾਂ ਘੱਟ ਈ ਚਲਦੀਆਂ ਸਨ। ਅਸੀਂ ਦੋਏ ਸ੍ਰੀ ਭੈਣੀ ਸਾਹਿਬੋਂ ਲੁਧਿਆਣਾ ਧੂਰੀ ਹੋ ਕੇ ਸ਼ਾਮ ਨੂੰ ਬਠਿੰਡਾ ਪੁੱਜ ਗਏ। ਸਿਰਸੇ ਵਾਲੀ ਗੱਡੀ ਨਿਕਲ ਚੁੱਕੀ ਸੀ। ਹੋਰ ਸਵੇਰੇ ਚਾਰ ਵਜੇ ਚੱਲਣੀ ਸੀ। ਕਿਸੇ ਰੇਲਵੇ ਮੈਨ ਤੋਂ ਪੁਛਿਆ-ਓਨਾ ਆਖਿਆ "ਔਹ ਜੌਹੜੇ ਵੱਖਰੀ ਲਾਈਨ ਤੇ ਡੱਬੇ ਖੜੋਤੇ ਨੇ, ਇਹੋ ਸਵੇਰੇ ਸਿਰਸੇ ਜਾਣਗੇ।" ਅਸੀਂ ਵਿਚ ਵੜਕੇ ਸੌਂ ਗਏ। ਵਾਹਵਾ ਲੋਅ ਲੱਗੀ ਵੇਖਿਆ-ਕਿੱਥੇ ਕੁ ਅੱਪੜੇਆਂ ਚੰਗੀ ਤਰਾਂ ਅੱਖਾਂ ਮਲੀਆਂ। ਬਹੁਤ ਦੁਰਾਡੇ ਖੁੱਡੇ ਲੈਣ ਲੱਗੇ ਪਏ ਐ। ਆਪੋ ਵਿਚ ਖੁਲ੍ਹ ਕੇ ਹੱਸਣ ਬਿਨਾਂ ਕੋਈ ਚਾਰਾ ਨਹੀਂ ਸੀ।

ਘਰੇ ਆ ਕੇ ਪ੍ਰੀਤ ਲੜੀ ਬਾਪੂ ਜੀ ਨੂੰ ਸੁਣਾਇਆ। ਬਾਪੂ ਜੀ ਨੇ ਸ. ਗੁਰਬਖਸ਼ ਸਿੰਘ ਜੀ ਦਾ ਲਿਖਿਆ, ਅੱਖਰ ਅੱਖਰ ਫੇਰ ਸੁਣਿਆ-ਪੜ੍ਹਿਆ। ਉਸ ਅੰਕ 'ਚ ਪ੍ਰੀਤ ਮਿਲਣੀ ਦੀਆਂ ਤਾਰੀਖ਼ਾਂ ਦੇ ਕੇ ਪਾਠਕਾਂ ਨੂੰ ਖੁੱਲ੍ਹਾ ਸੱਦਾ ਦਿੱਤਾ ਹੋਇਆ ਸੀ। ਮੈਨੂੰ ਹੁਕਮ ਹੋਇਆ-ਜ਼ਰੂਰ ਵੇਖ ਕੇ ਆ।

ਘਰਵਾਲੀ ਦੇ ਸੁੰਦਰ ਕਢਾਈ ਕੀਤੇ ਹੋਏ ਝੋਲੇ 'ਚ ਇਕ ਸੂਟ ਪਾ ਕੇ, ਮਿਥੇ ਦਿਨ ਤੋਂ ਇਕ ਦਿਨ ਪਹਿਲਾਂ ਅੰਮ੍ਰਿਤਸਰ ਪੁੱਜ ਗਿਆ। ਦੂਜੇ ਦਿਨ ਲੋਪੋਕੀ ਪ੍ਰੀਤ ਨਗਰ ਦੀਆਂ ਵਾਜਾਂ ਮਾਰਦੇ ਤਾਂਗੇ ਤੇ ਬੈਠ ਕੇ ਲੋਪੋ ਕਿਓਂ ਤੁਰ ਕੇ, ਪ੍ਰੀਤ ਨਗਰ ਪੁੱਜ ਗਿਆ। ਹੈ ਤੇ ਨੇੜੇ ਈ ਸੀ-ਪਰ ਥੁਰ ਕੱਲਰ ਭੱਖੜਾ, ਕਿੱਥੇ ਵਸਾਇਆ ਨੇ ਪ੍ਰੀਤ ਨਗਰ। ਦੂਰੋਂ ਵੇਖਿਆ-ਪਿੰਡ ਨਹੀਂ, ਨੀਵੇਂ ਜਹੇ ਸਰਕਾਰੀ ਕੁਆਟਰ ਖਿੰਡੇ ਪੁੰਡੇ ਹੋਣ। ਨੇੜੇ ਹੋਇਆ-ਵੇਹਲੇ ਜਹੇ ਥਾਂ ਤੇ ਤਖ਼ਤਪੋਸ਼ ਜੋੜ ਕੇ ਬਣਾਇਆ ਸਟੇਜ। ਵਿਰਲੇ ਜਹੇ ਤੁਰੇ ਫਿਰਦੇ ਕੁੜੀਆਂ ਮੁੰਡੇ। ਲੰਮੇ ਪਤਲੇ ਮੁੰਡੇ ਦੁਆਲੇ ਕੁੜੀਆਂ ਦਾ ਝੁਰਮਟ। ਪੜ੍ਹੇ ਲਿਖੇ ਜਾਪਦੇ ਲੋਕਾਂ ਵਿਚ ਕੂਕਾ ਕਾਟ ਦਾ ਚਿੱਟਾ ਸੂਟ-ਸਿਰ ਤੇ ਗੋਲ ਪੋਚੂ ਪੱਗ। ਕਿਸੇ ਨੂੰ ਕੀਹ ਪੁੱਛਾਂ, ਕੋਈ ਸਿਆਣੂ ਨਜ਼ਰ ਨਾ ਆਇਆ। ਭੌਰ ਭੌਰ ਜਹੇ ਖੜੋਤੇ ਨੂੰ ਵੇਖ ਇਕ ਮਧਰਾ ਭਾਰਾ ਮੁੰਡਾ ਮੇਰੇ ਕੋਲ ਆ ਗਿਆ। ਸਤਿ ਸ੍ਰੀ ਅਕਾਲ ਆਖੀ, ਕਹਿੰਦਾ ਭੈਣੀ ਸਾਹਿਬੋਂ ਆਏ ਓ? ਮੈਂ ਕਿਹਾ ਸਰਸੇ ਤੋਂ ੨੦-੨੨ ਮੀਲ ਅੱਗੇ ਸੰਤ ਨਗਰੋਂ। ਜੀ ਆਇਆਂ-ਬੜਾ ਚੰਗਾ ਕੀਤਾ ਜੇ-ਆਓ, ਚਾਹ ਪਾਣੀ ਪੀਓ!

ਪ੍ਰੀਤ ਮਿਲਣੀ ਕਿੱਥੇ ਹੋ ਰਹੀ ਏ?

ਏਥੇ ਈ- ਮੇਰਾ ਨਾਂ ਨਵਤੇਜ ਸਿੰਘ ਹੈ-ਤੁਹਾਡਾ?

ਸਾਧੂ ਸਿੰਘ-ਏਨੇ ਨੂੰ ੫-੭ ਕੁੜੀਆਂ ਮੁੰਡੇ ਹੋਰ ਕੋਲ ਆ ਗਏ। ਇਕ ਕੁੜੀ ਦੂਜੀ— ਨੂੰ— ਝੋਲੇ ਦੀ ਕਢਾਈ ਵੇਖ ਨੀ-ਕਮਾਲ ਦੀ ਏ! ਨਵਤੇਜ ਪੁੱਛਦਾ ਕਿਦ੍ਹੇ ਹਥਾਂ ਦੀ ਕਢਾਈ ਏ? ਮੇਰੀ ਘਰਵਾਲੀ ਦੇ। ਇਹੋ ਜਹੀ ਕਢਾਈ ਕਰਨ ਵਾਲੀ

ਦਾ ਨਾਂ ਦੱਸੋਗੇ? ਮਹਿੰਦਰ ਕੌਰ। ਕਹਿੰਦਾ "ਮੇਰੀ ਸਾਥਣ ਦਾ ਨਾਂ ਵੀ ਮਹਿੰਦਰ ਕੌਰ ਏ। ਫੇਰ ਤੇ ਅਸੀਂ ਘਰ ਵਾਲੀਆਂ ਦੇ ਨਾਂ ਸਾਂਢੂ ਹੋ ਗਏ। ਹਾਸੇ ਦਾ ਛਰਾਟਾ। ਕਹਿੰਦਾ-ਤੁਹਾਡੀ ਦਾੜ੍ਹੀ ਦੇ ਕੁੰਡਲ ਬੜੇ ਸ਼ਾਨਦਾਰ ਨੇ-ਕਿਤੋਂ ਪਵਾਏ ਨੇ?

ਨਹੀਂ 'ਏਹ ਕੁਦਰਤੀ ਨੇ। ਹੱਥ ਲਾ ਕੇ ਵੇਖ ਲਵਾਂ? ਵੇਖ ਲੈਂ' ਪਰ ਪੁੱਟੀਂ ਨਾ। ਓਹ ਗੱਲ ਨਾ ਹੋ ਜਾਇ-ਸਾਂਢੂ ਮਿਲਿਆ ਸਾਂਢੂ ਨੂੰ! ਖੁਲ੍ਹ ਕੇ ਹਾਸਾ.....ਕੀ ਕਰਦੇ ਓ? ਖੇਤੀਬਾੜੀ।

ਕਿੰਨਾ ਪੜ੍ਹੇ ਓ? ਪੰਜਾਬੀ ਹਿੰਦੀ ਉਰਦੂ ਪੜ੍ਹ ਲੈਨਾ। ਕੋਲੋਂ ਇਕ ਨੇ ਕਿਹਾ ਇੰਟਰਵਿਊ ਹੋ ਰਿਹੈ। ਕੁਝ ਲਿਖਦੇ ਓ? ਕਵਿਤਾ-ਕਦੀ ਥੋੜੀ ਮੇਰੇ ਪਿਤਾ ਜੀ ਬੜੇ ਵਡੇ ਕਵੀ ਨੇ। ਕੁਝ ਸੁਣਾਓਗੇ?-ਕਵੀ ਦਰਬਾਰ 'ਚ।

ਤਾਹੀਓਂ ਇਕ ਪਾਸਿਓਂ ਦਾਰ ਜੀ ਆ ਗਏ। ਸਾਰੇ ਉੱਠ ਖੜ੍ਹੇ। ਮੈਂ ਨੇੜੇ-ਨੀਵਾਂ ਹੋ ਕੇ ਸਤਿ ਸ੍ਰੀ ਅਕਾਲ ਆਖੀ। ਮੇਰੇ ਮੋਢੇ ਤੇ ਹੱਥ ਧਰ ਕੇ-ਭੈਣੀ ਸਾਹਿਬੋਂ? ਨਵਤੇਜ ਕਹਿੰਦਾ-ਸਿਰਸੇ ਵਲੋਂ। ਕਹਿੰਦੇ-ਨਵਤੇਜ ਸਿੰਘ! ਸਟੇਜ ਤੇ ਕੰਮ ਸ਼ੁਰੂ ਕਰੋ! ਥੋੜੀ ਦੇਰ 'ਚ ਕਾਫੀ ਰੌਣਕ ਹੋ ਗਈ।

ਨਵਤੇਜ ਨੇ ਸਟੇਜ ਤੇ ਨਵੀਨ ਕਵਿਤਾ ਨੂੰ ਚੋਟ ਮਾਰਦੀ ਝਾਕੀ ਪੇਸ਼ ਕੀਤੀ।

ਇਕ ਮੁੰਡੇ ਨੂੰ ਆਂਹਦਾ-ਕਵਿਤਾ ਸੁਣਾ! ਅੱਧੀ ਕੁ ਸੁਣ ਕੇ ਨਹੀਂ ਸਾਰੀ ਸਮਝ ਔਂਦੀ ਪਈਏ, ਹੋਰ ਸੁਣਾ! ਓਹਨੇ ਫੇਰ ਕੁਝ ਆਖਿਆ-ਕਹਿੰਦਾ-ਜਾਪਦੈ ਗੱਲ ਬਣ ਜਾਇ ਗੀ। ਹੋਰ ਸੁਣਾ! ਓਹਨੇ ਤੀਜੀ ਵਾਰੀ ਕੁਝ ਸਤਰਾਂ ਆਖੀਆਂ ਕਿਸੇ ਨੂੰ ਕੋਈ ਸਮਝ ਨਾ ਆਈ। ਆਂਹਦਾ ਐਹ ਤੇ ਹੋਈ ਨਾ ਕਵਿਤਾ-ਕਮਾਲ ਏ! ਬੜਾ ਹਾਸਾ ਪਿਆ। ਪਿੱਛੇ ਕਿਸੇ ਹੌਲੀ ਜਹੀ ਆਖਿਆ-ਪ੍ਰੀਤ ਲੜੀ ਦੀਆਂ ਕਵਿਤਾਵਾਂ ਕਿੰਨੀਆਂ ਕੁ ਸਮਝ ਔਂਦੀਆਂ ਨੇ। ਦਾਰ ਜੀ ਚੁੱਪ ਬੈਠੇ ਰਹੇ।

ਸਟੇਜ ਤੋਂ ਅਮਰਜੀਤ ਗੁਰਦਾਸਪੁਰੀ ਦਾ ਨਾਂ ਬੋਲਿਆ। ਲੱਕ ਚਾਦਰਾ-ਨਿੱਕੇ ਜਹੇ ਲੜਵਾਲੀ ਜਟਕੀ ਪੱਗ ਜਿਵੇਂ ਖੇਤਾਂ ਚੋਂ ਈ ਆ ਗਿਆ ਹੋਵੇ। ਹੀਰ ਦੀ ਤਰਜ਼ ਤੇ ਬੈਂਤ ਆਖਿਓ! ਸੁ-ਕੋਈ ਆਵਾਜ਼ ਸੀ। ਸਾਰੇ ਸੁੰਨ ਹੋ ਗਈ। ਇਕ ਦੋਹ ਬਾਦ ਆਵਾਜ਼ਾਂ ਔਣ ਲੱਗ ਪਈਆਂ ਸ਼ਿਵ ਨੂੰ ਲਾਓ! ਜਦੋਂ ਓਹ ਸਟੇਜ ਤੇ ਆਇਆ-ਵੇਖਿਆ ਏਹ ਤੇ ਓਹੀ ਵੇ-ਜਿਦ੍ਹੇ ਦੁਆਲੇ ਕੁੜੀਆਂ ਦਾ ਝੁਰਮੁਟ ਸੀ! ਸ਼ਿਵ ਨੇ ਬੜੀ ਮਟਕ ਨਾਲ, ਕਿਵੇਂ ਦੀ ਆਖਾਂ, ਮੈਂ ਤੇ ਏਦੂੰ ਪਹਿਲਾਂ ਇਨੇ ਜਿਹਾ ਕਦੀ ਕੋਈ ਕਵਿਤਾ ਪੜ੍ਹਦਾ-ਗੌਂਦਾ ਸੁਣਿਆ ਨਹੀਂ ਸੀ। ਮੈਨੂੰ ਮੇਰਾ ਬਚਪਨ ਦਾ ਸਾਥੀ ਰਹਿਮਤ, ਚੇਤੇ ਆ ਗਿਆ। ਕਿਤੇ ਓਹ ਏਥੇ ਹੋਂਦਾ-ਵਧੀਆ ਵਾਰੀ ਦੇਂਦਾ। ਪੁੰਨਿਆਂ ਦੇ ਚਾਨਣ ਨੂੰ ਮੱਸਿਆ ਕੀਕਣ ਅਰਘ ਚੜ੍ਹਾਏ ਵੇ...ਕਿੱਕਰਾਂ ਦੇ ਫੁੱਲਾਂ ਦੀ ਅੜਿਆ ਕੌਣ ਕਰੇਂਦਾ ਇ ਰਾਖੀ ਵੇ...ਕਦ ਕੋਈ ਮਾਲੀ ਮਲ੍ਹਿਆਂ ਉਤੋਂ-ਹਰੀਆਲ, ਆਣ ਉਡਾਏ ਵੇ.......

ਸਿੱਧੀਆਂ ਸਾਦੀਆਂ ਪੇਂਡੂ ਚੀਜ਼ਾਂ ਨੂੰ ਕਵਿਤਾ ਵਿਚ ਕਿਵੇਂ ਪਰੋਇਆ ਸੀ। ਜਿਵੇਂ ਕੋਈ ਮਾਲ ਚਾਰਦਾ ਛੇੜੂ-ਜੰਗਲ ਬੇਲੇ-ਖੁਦਮਸਤੀ ਵਿਚ ਗੜੂੰਦ, ਅੱਖਾਂ ਮੀਟੀ ਦਿਲ ਦੀ ਵੇਦਨਾ, ਝਾੜ ਝੰਖਾੜਾਂ ਨੂੰ ਸੁਣਾ ਰਿਹਾ ਹੋਵੇ। ਜਦੋਂ ਗੌਂ ਕੇ ਹਟਿਆ ਤਾੜੀਆਂ ਦੀ ਘੁਨਕਾਰ ਨੇ ਸੁਚੇਤ ਕੀਤਾ-ਅਸੀਂ ਪ੍ਰੀਤਨਗਰ 'ਚ ਬੈਠੇ ਆਂ।

ਸਟੇਜ ਤੋਂ ਨਵਤੇਜ ਦੇ ਬੋਲ ਕੰਨੀ ਪਏ-ਸਿਰਸਿਓਂ ਆਏ ਬੜੇ ਸੋਹਣੇ ਕੁੰਡਲਾਂ ਵਾਲੀ ਦਾੜ੍ਹੀ ਦੇ ਮਾਲਕ ਸਾਧੂ ਸਿੰਘ ਨਾਮਧਾਰੀ ਨੂੰ ਸੁਣੋ! ਮੈਂ ਸੋਚਿਆ-ਸਾਂਢੂਆਂ ਵਾਲੀ ਕਰ ਗਿਐ। ਸ਼ਿਵ ਤੋਂ ਬਾਦ ਮੈਨੂੰ ਸੁਣਿਆ ਜਾਇਗਾ?

ਮੈਂ ਆਖਿਆ-ਬੜੇ ਪਿਆਰੇ ਸਜਣੋਂ! ਏਹ ਕਵਿਤਾ ਨਹੀਂ-ਕਿਓਂ, ਜੋ ਏਹਦੀ ਤੁਹਾਨੂੰ ਸਮਝ ਆ ਜਾਣੀ ਏਂ। ਸਿਰਫ ਚਾਰ ਕੁ ਸਤਰਾਂ ਨੇ।

ਰੇਲਵੇ ਬੁਕ ਸਟਾਲ ਤੋਂ ਲੈ ਕੇ,<br>
ਇਕ ਦਿਨ ਪੜ੍ਹੀ ਪ੍ਰੀਤ ਦੀ ਲੜੀ-<br>
ਅੱਖਾਂ ਦੇ ਰਾਹ ਅੰਮ੍ਰਿਤ ਵਾਂਗੂ,<br>
ਪੋਲੇ ਪੈਰੀਂ ਦਿਲ ਵਿਚ ਵੜੀ (ਦੁਬਾਰਾ-ਦੁਬਾਰਾ)।<br>
ਮੈਂ ਮਖਮੂਰ ਫਿਰਾਂ ਇੰਜ ਹੋਇਆ,<br>
ਜਿਵੇਂ ਕੋਈ ਅਲਬੇਲਾ ਜੋਗੀ।<br>
ਲੋਕੀ ਆਖਣ-ਪੀਂਦਾ ਤੇ ਨਹੀਂ,<br>
ਓਹ ਕੀ ਜਾਨਣ-ਮੈਂ ਸੀ ਪੜ੍ਹੀ। (ਫੇਰ ਆਖੋ?)

ਸਭ ਤੋਂ ਪਹਿਲਾਂ ਦਾਰ ਜੀ ਨੇ ਤਾੜੀ ਚੁੱਕੀ, ਫੇਰ ਓਵੇਂ ਈ ਘੁਮਕਾਰ ਪੈ ਗਿਆ। ਬਾਦ ਮੇਰੇ ਵੀ ਬੜੇ ਜਾਣੂੰ ਬਣ ਗਏ।

ਸਟੇਜ ਤੋਂ ਉੱਤਰਦੇ ਸ਼ਿਵ ਨੂੰ ਕੁੜੀਆਂ ਘੇਰ ਲਿਆ। ਕਈਆਂ ਨਾਲ ਗਲੋਕੜੀ ਹੋਂਦੀ ਫਿਰੇ। ਮੈਂ ਪ੍ਰੀਤਲੜੀ ਦਾ ਜੀਵਨ ਸਾਥੀ ਬਣ ਕੇ ਸ਼ਾਮ ਨੂੰ ਅੰਮ੍ਰਿਤਸਰ ਪਹੁੰਚ ਗਿਆ।

ਅਨਗਿਣਤ ਵਰ੍ਹੇ ਹੋ ਗਏ ਨੇ ਪ੍ਰੀਤਲੜੀ ਹਰ ਮਹੀਨੇ ਆ ਸਰਸ਼ਾਰ ਕਰਦੀ ਏ। ਮੈਂ ਵੀ ਇਸਨੂੰ ਦਿਲੋਂ ਪਿਆਰਦਿਆਂ ਵਡੇ ਬੇਟੇ ਦਾ ਨਾ ਗੁਰਬਖਸ਼ ਸਿੰਘ ਰਖਿਆ ਹੋਇਐ। ਤੇ ਅਗੋਂ ਸਾਂਝ ਪੱਕੀ ਰੱਖਣ ਪਾਰੋਂ ਵਡੇ ਪੋਤੇ ਦਾ ਨਾਂ ਸੁਮੀਤ ਸਿੰਘ ਏ। ਰੱਬਾ ਇੰਜੇ ਈ ਬਣੀ ਰਹੇ।

*ਵੀ. ਪੀ. ਓ. ਬੁਧੀ ਮਾੜੀ (ਰਾਮਪੁਰ)*<br>
*ਸਿਰਸਾ (ਹਰਿਆਣਾ) ੧੨੫੧੦੨*

# ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ

*—ਸੁਲੱਖਣ ਸਿੰਘ ਭਿੰਡਰ*

**ਪੰਥ ਪ੍ਰਕਾਸ਼**—ਸਿੱਖ ਜਗਤ ਦਾ ਸ਼ਾਨਦਾਰ ਵਿਰਸਾ ਹੈ। ਸਿੱਖ ਜਗਤ ਵਿਚ ਬਹੁਤ ਇਤਿਹਾਸਕਾਰ ਹੋਏ ਹਨ। ਗਿਆਨੀ ਗਿਆਨ ਸਿੰਘ ਜੀ ਨੂੰ ਉੱਚ ਕੋਟੀ ਦੇ ਇਤਿਹਾਸਕਾਰ ਦੇ ਤੌਰ ਤੇ ਜਾਣਿਆ ਜਾਂਦਾ ਹੈ। ਸ੍ਰੀ ਗੁਰੂ 'ਪੰਥ ਪ੍ਰਕਾਸ਼' ਇਹਨਾਂ ਦੀ ਪ੍ਰਸਿੱਧ ਕਾਵਿ ਰਚਨਾ ਹੈ, ਇਸ ਗ੍ਰੰਥ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸੰਨ ੧੮੯੧ ਈਸਵੀਂ ਦਾ ਇਤਿਹਾਸ ਲਿਖਿਆ ਹੈ। ਇਹ ਬ੍ਰਿਜ ਭਾਸ਼ਾ ਵਿਚ ਲਿਖਿਆ ਗ੍ਰੰਥ ਕਥਾ ਪ੍ਰੇਮੀਆਂ ਲਈ ਅਨਮੋਲ ਖਜ਼ਾਨਾ ਹੈ। ਇਸ ਗ੍ਰੰਥ ਵਿਚਲੀ ਸਮੱਗਰੀ ਗਿਆਨੀ ਗਿਆਨ ਸਿੰਘ ਜੀ ਨੇ ਭਾਈ ਰਤਨ ਸਿੰਘ ਭੰਗੂ ਅਤੇ ਬੂਟਾ ਸ਼ਾਹ ਦੀਆਂ ਪੁਸਤਕਾਂ ਵਿਚੋਂ ਲਈ ਹੈ ਅਤੇ ਬਹੁਤ ਸਾਰੀ ਸਮੱਗਰੀ ਸਫਰਾਂ ਵਿਚੋਂ ਇਕੱਠੀ ਕੀਤੀ ਹੈ। ਇਸ ਗ੍ਰੰਥ ਵਿਚ ਕੂਕਿਆਂ (ਨਾਮਧਾਰੀਆਂ), ਨਿਹੰਗਾਂ, ਉਦਾਸੀਆਂ ਦੀ ਪ੍ਰਸੰਸਾ ਬੜੀ ਨਿਰਪੱਖਤਾ ਨਾਲ ਕੀਤੀ ਹੈ।

**ਜਨਮ ਤੇ ਵਿਦਿਆ**— ਗਿਆਨੀ ਗਿਆਨ ਸਿੰਘ ਜੀ ਦਾ ਜਨਮ, ਪਰਗਨਾ ਸੁਨਾਮ, ਰਿਆਸਤ ਪਟਿਆਲਾ ਦੇ ਪਿੰਡ ਲੌਂਗੋਵਾਲ ਵਿਚ ਸ. ਭਾਗ ਸਿੰਘ ਤੇ ਬੀਬੀ ਦੇਸਾਂ ਦੇ ਘਰ ੫ ਵਿਸਾਖ ੧੮੭੯ ਬਿ. (ਸੰਨ ੧੮੨੨) ਨੂੰ ਹੋਇਆ ਸੀ। ਗਿਆਨੀ ਜੀ ਨੇ ਮੁੱਢਲੀ ਵਿਦਿਆ ਭਾਈ ਭੋਲਾ ਸਿੰਘ ਜੀ ਤੋਂ ਪ੍ਰਾਪਤ ਕੀਤੀ। ਭਾਈ ਭੋਲਾ ਸਿੰਘ ਜੀ ਨੇ ਗਿਆਨੀ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗਰੰਥ, ਵਾਰਾਂ ਤੇ ਕਬਿਤ ਸਵੈਯੇ, ਭਾਈ ਗੁਰਦਾਸ ਆਦਿ ਗਰੰਥਾਂ ਨੂੰ ਅਰਥ-ਸਹਿਤ ਪੜ੍ਹਾਇਆ। 'ਹਨੂੰਮਾਨ ਨਾਟਕ' ਗਰੰਥ ਦੇ ਅਰਥ ਵੀ ਸਿਖ਼ਾਏ।

**ਸ਼ਖਸੀਅਤ**—ਗਿਆਨੀ ਜੀ ਗੁਰਬਾਣੀ ਦੇ ਮਹਾਨ ਗਿਆਤਾ ਸਨ ਤੇ ਇਹਨਾਂ ਦੀ ਆਵਾਜ਼ ਬਹੁਤ ਸੁਰੀਲੀ ਸੀ। ਇਹ ੧੩ ਕੁ ਸਾਲ ਦੇ ਸਨ ਤੇ ਇਹਨਾਂ ਦੀ ਸੁਰੀਲੀ ਆਵਾਜ਼ ਤੋਂ ਪ੍ਰਭਾਵਿਤ ਹੋ ਕੇ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੇ ਇਕ ਅੱਫਸਰ ਸ. ਧੰਨਾ ਸਿੰਘ ਨੇ ਆਪ ਜੀ ਨੂੰ ਮਹਾਰਾਜਾ ਰਣਜੀਤ ਸਿੰਘ ਜੀ ਪਾਸ ਹਰ ਰੋਜ਼ ਸਵੇਰੇ ਸੁਖਮਨੀ ਸਾਹਿਬ ਦਾ ਪਾਠ ਸੁਣਾਉਣ ਲਈ ਰਖਵਾ ਦਿੱਤਾ। ਗਿਆਨੀ ਜੀ ਨੇ ਇਹ ਸੇਵਾ ਤਕਰੀਬਨ ੭ ਕੁ ਸਾਲ ਨਿਭਾਈ ਤੇ ਫਿਰ ਵਾਪਸ ਆਪਣੇ ਪਿੰਡ ਲੌਂਗੋਵਾਲ ਆ ਗਏ।

**ਆਰਥਿਕ ਸੰਕਟ**—ਗਿਆਨੀ ਗਿਆਨ ਸਿੰਘ ਜੀ ਦੇ ਤਾਇਆ ਹਰੀ ਸਿੰਘ ਰਿਆਸਤ ਪਟਿਆਲਾ ਦੇ ਮਹਾਰਾਜਾ ਕਰਮ ਸਿੰਘ ਪਾਸ ਫ਼ੌਜ ਵਿਚ ਨੌਕਰ ਸਨ ਉਹ ਇਕ ਲੜਾਈ ਵਿਚ ਮਾਰੇ ਗਏ। ਉਹਨਾਂ ਦੀ ਮੌਤ ਮਗਰੋਂ ਮਹਾਰਾਜਾ ਕਰਮ ਸਿੰਘ ਨੇ ਗਿਆਨੀ ਗਿਆਨ ਸਿੰਘ ਜੀ ਨੂੰ ਆਪਣੇ ਪਾਸ ਬੁਲਾਇਆ। ਉਹ ਗਿਆਨੀ ਜੀ ਦੇ ਧਾਰਮਿਕ ਗਿਆਨ ਅਤੇ ਵਿਦਵਤਾ ਤੋਂ ਪ੍ਰਭਾਵਿਤ ਹੋਏ ਅਤੇ ਉਹਨਾਂ ਨੂੰ ਤਹਿਸੀਲ ਵਿਚ ਨੌਕਰੀ ਦੇ ਦਿੱਤੀ। ਨੌਕਰੀ ਦੌਰਾਨ ਇਕ ਫਸਾਦ ਸਮੇਂ ਆਪ ਦੇ ਖਬੇ ਪਟ ਵਿਚ ਗੋਲੀ ਲੱਗ ਗਈ ਤੇ ਗਿਆਨੀ ਜੀ ਦੀ ਪੱਟ ਦੀ ਹੱਡੀ ਟੁੱਟ ਗਈ ਤੇ ਲੱਤ ਨਿਕੰਮੀ ਹੋ ਗਈ। ਗਿਆਨੀ ਜੀ ਮੰਜੇ ਤੇ ਪੈ ਗਏ। ਨੌਕਰੀ ਤੇ ਹਾਜ਼ਰ ਨਾ ਹੋਣ ਕਾਰਨ ਨੌਕਰੀ ਛੁੱਟ ਗਈ।

੧੮੫੩ ਈ. ਵਿਚ ਗਿਆਨੀ ਜੀ ਦੇ ਪਿਤਾ ਜੀ ਚਲ ਵਸੇ। ਤੇ ਗਿਆਨੀ ਜੀ ਤੇ ਮੁਸੀਬਤਾਂ ਦੇ ਪਹਾੜ ਟੁੱਟ ਪਏ। ਘਰ ਦੀ ਸਾਰੀ ਜ਼ੁੰਮੇਵਾਰੀ ਗਿਆਨੀ ਜੀ ਤੇ ਆ ਪਈ। ਘਰ ਵਿਚ ਇਹਨਾਂ ਦੀ ਮਾਤਾ ਜੀ ਸੀ। ਬਾਕੀ ਭਰਾ ਅੱਠ ਸਨ। ਉਹਨਾਂ ਨੇ ਗਿਆਨੀ ਜੀ ਤੇ ਇਹਨਾਂ ਦੀ ਮਾਤਾ ਜੀ ਦੀ ਕੋਈ ਸਹਾਇਤਾ ਨਾ ਕੀਤੀ। ਗਿਆਨੀ ਜੀ ਨੂੰ ਰੋਜ਼ੀ ਰੋਟੀ ਕਮਾਉਣ ਲਈ ਇਸਤਰੀਆਂ ਵਾਲੇ ਕੰਮ ਕਰਨੇ ਪਏ। ਚੱਕੀ ਪੀਹਣੀ ਤੇ ਸੂਤ ਕਤਣਾ ਪਿਆ। ਤੇ ਇਹਨਾਂ ਦੇ ਮਾਤਾ ਜੀ ਵੀ ਲੋਕਾਂ ਦੇ ਘਰ ਨਿੱਕਾ ਮੋਟਾ ਕੰਮ ਕਰਦੇ ਸਨ। ਬਹੁਤ ਗੰਭੀਰ ਆਰਥਿਕ ਸੰਕਟ ਵਿਚੋਂ ਲੰਘਣਾ ਪਿਆ ਤੇ ਬਹੁਤ ਤੰਗੀ ਝਲਣੀ ਪਈ। ਆਰਥਿਕ ਸਥਿਤੀ ਇਤਨੀ ਖਰਾਬ ਹੋ ਗਈ ਸੀ ਤੇ ਅੰਤਾਂ ਦੀ ਗਰੀਬੀ ਆ ਗਈ ਸੀ ਕਿ ਆਪ ਮਜਬੂਰ ਹੋ ਕੇ ਖੂਹ ਵਿਚ ਛਾਲ ਮਾਰ ਕੇ ਖੁਦਕਸ਼ੀ ਕਰਨ ਲੱਗੇ ਸਨ ਕਿ ਉਸ ਸਮੇਂ ਇਕ ਸਾਧੂ ਨੇ ਆਪ ਨੂੰ ਅਜਿਹਾ ਕਰਨ ਤੋਂ ਰੋਕ ਲਿਆ।

**ਤੀਰਥ ਅਸਥਾਨਾਂ ਦੀ ਯਾਤਰਾ**—ਗਿਆਨੀ ਗਿਆਨ ਸਿੰਘ ਜੀ ਸੰਨ ੧੮੫੪ ਈਸਵੀ ਤੋਂ ੧੮੯੫ ਈਸਵੀ ਤਕ ਇਕਤਾਲੀ ਸਾਲ ਪ੍ਰਸਿੱਧ ਤੀਰਥ ਅਸਥਾਨ ਉਤੇ ਗਏ ਤੇ ਧਾਰਮਿਕ ਸਾਹਿਤ ਪੜ੍ਹਿਆ। ਸਿੱਖ ਇਤਿਹਾਸ ਲਿਖਣ ਲਈ ਇਤਿਹਾਸਕ ਸਮੱਗਰੀ ਇਕੱਠੀ ਕੀਤੀ।

**ਰਚਨਾਵਾਂ**—ਗਿਆਨੀ ਗਿਆਨ ਸਿੰਘ ਜੀ ਨੇ ਹੇਠ ਲਿਖੀਆਂ ਪੁਸਤਕਾਂ ਲਿਖੀਆਂ :-

੧. ਪੰਥ ਪ੍ਰਕਾਸ਼
੨. ਤਵਾਰੀਖ ਗੁਰੂ ਖਾਲਸਾ
ੳ. ਦਸ ਗੁਰੂ ਸਾਹਿਬ ਦਾ ਜੀਵਨ
ਅ. ਸ਼ਮਸ਼ੇਰ ਖਾਲਸਾ

੭. ਸਰਦਾਰ ਖਾਲਸਾ
੮. ਪੰਥ ਖਾਲਸਾ
੩. ਗੁਰਧਾਮ ਸੰਗ੍ਰਹਿ
੪. ਨਿਰਮਲ ਪੰਥ ਪ੍ਰਦੀਪਕਾ
੫. ਰਿਪੁਦਮਨ ਪ੍ਰਕਾਸ਼
੬. ਭੂਪਿੰਦਰਾ ਨੰਦਨ
੭. ਇਤਿਹਾਸ ਰਿਆਸਤ ਬਾਗੜੀਆਂ
੮. ਤਵਾਰੀਖ ਸ੍ਰੀ ਅੰਮ੍ਰਿਤਸਰ
੯. ਤਵਾਰੀਖ ਲਾਹੌਰ
੧੦. ਸੂਰਜ ਪ੍ਰਕਾਸ਼ ਵਾਰਤਕ (੩ ਭਾਗ)
੧੧. ਇਤਿਹਾਸ ਭਾਈ ਰੂਪ ਚੰਦ
੧੨. ਗੁਰਪੁਰਬ ਪ੍ਰਕਾਸ਼
੧੩. ਕੰਵਲ ਫੂਲਮਾਲਾ
੧੪. ਅੰਮ੍ਰਿਤ ਪ੍ਰਕਾਸ਼
੧੫. ਨੀਤੀ ਪ੍ਰਕਾਸ਼
੧੬. ਖਾਲਸਾ ਧਰਮ ਪਤਿਤ ਪਾਵਨ
੧੭. ਭੇਖ ਪ੍ਰਭਾਵਕ
੧੮. ਸਵੈ-ਜੀਵਨੀ (ਜਿਸਦਾ ਖਰੜਾ ਗੁਆਚ ਗਿਆ ਸੀ)

ਦੇਹਾਂਤ—ਗਿਆਨੀ ਗਿਆਨ ਸਿੰਘ ਜੀ ਸਾਹਿਤ ਸਿਰਜਨਾ ਕਰਦਿਆਂ, ੯੯ ਵਰ੍ਹਿਆਂ ਦੀ ਆਯੂ ਭੋਗ ਕੇ, ੨੪ ਸਤੰਬਰ ੧੯੨੧ ਈਸਵੀ ਨੂੰ ਗੁਰਪੁਰੀ ਸਿਧਾਰ ਗਏ।

**ਸਿੰਘ ਕੂਕਿਉਂ ਕੀ ਕਥਾ**—ਗਿਆਨੀ ਗਿਆਨ ਸਿੰਘ ਜੀ ਭਾਵੇਂ ਆਪ ਨਿਰਮਲੇ ਸਨ। ਪਰ ਜਦੋਂ ਉਹਨਾਂ ਨੇ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਦਰਜ "ਸਿੰਘ ਕੂਕਿਉਂ ਕੀ ਕਥਾ" ਵਿਚ ਕੂਕਿਆਂ (ਨਾਮਧਾਰੀਆਂ) ਬਾਰੇ ਲਿਖਿਆ ਤਾਂ ਬੜੀ ਨਿਰਪੱਖਤਾ ਨਾਲ ਪ੍ਰਸੰਸਾ ਕੀਤੀ। ਆਪ ਸਭ ਨੂੰ ਪੰਥ ਦਾ ਅੰਗ ਸਮਝਦੇ ਸਨ।

ਨਾਮਧਾਰੀ ਸਿੱਖ ਸੰਖੇਪ ਵਰਨਣ ਪ੍ਰਸਿੱਧ ਇਤਿਹਾਸਕਾਰ ਗਿ. ਗਿਆਨ ਸਿੰਘ ਜੀ ਦੇ ੨੮ ਕਬਿਤਾਂ ਦਾ ਅਦੁੱਤੀ ਸੰਗ੍ਰਹਿ ਹੈ। ਜਿਸਨੂੰ ਡਾ. ਹਰਿਭਜਨ ਸਿੰਘ ਜੀ ਨੇ ਅੰਗ੍ਰੇਜ਼ੀ ਵਿਚ ਅਨੁਵਾਦ ਕੀਤਾ ਹੈ। ਇਹ ਕਬਿਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾ ਦਾ ਅਥਾਹ ਸਮੁੰਦਰ ਹਨ। ਨਾਮਧਾਰੀ ਇਤਿਹਾਸਕਾਰਾਂ ਲਈ ਇਹ ਕਬਿਤ ਇਤਿਹਾਸਕ ਸਮੱਗਰੀ ਮੁਹੱਈਆ ਕਰਨ ਲਈ ਵਡਮੱਲਾ ਖਜ਼ਾਨਾ ਹਨ। ਇਤਿਹਾਸਕਾਰ ਇਹਨਾਂ ਕਬਿਤਾਂ ਵਿਚੋਂ ਇਤਿਹਾਸਕ ਤਥਾਂ ਨੂੰ ਬੜੀ ਆਸਾਨੀ ਨਾਲ ਢੂੰਡ ਸਕਦੇ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਉਪਮਾ ਦੇ ੨੮ ਕਬਿਤਾਂ ਵਿਚੋਂ ਚੋਣਵੇਂ ਚਾਰ ਕਬਿਤ ਹੇਠਾਂ ਪਾਠਕਾਂ ਦੀ ਸੇਵਾ ਲਈ ਹਾਜ਼ਰ ਕੀਤੇ ਜਾਂਦੇ ਹਨ।

**ਕਬਿਤ—**

(੧) ਪੰਥ ਖਾਲਸੇ ਮੇਂ ਏਕ ਸ਼ਾਖ ਕੂਕੇ ਸਿੰਘਨ ਕੀ,
ਤੀਸਕ ਬਰਸ ਤੇ ਜੋ ਬਿਦਤੇ ਮਹਾਨ ਹੈ।
ਸ਼ਬਦ ਕੀ ਮਸਤੀ ਮੈਂ ਹਾਲ ਤੇ ਬੇਹਾਲ ਹੋਇ,
ਸਿਰ ਤੇ ਉਤਾਰ ਜਾਤ ਦਸਤਾਰ ਤਾਨ ਹੈ।
ਸਹੀ ਨਾਮ ਨਾਮਧਾਰੀ ਆਹਿ ਤਿਨ ਕਾ ਉਦਾਰੀ,
ਕੂਕ ਮਾਰਨੇ ਤੇ ਕੂਕੇ ਜਗਤ ਬਖਾਨ ਹੈ।
ਏਕ ਦਸਤਾਰ ਕੇ ਉਤਾਰ ਬਿਨ ਔਰ ਰੀਤ,
ਚਾਹੀਯਤ ਜੈਸੀ ਤੈਸੀ ਤਿਨ ਮੈਂ ਪ੍ਰਧਾਨ ਹੈ।

(੨) ਸੋਈ ਨੇਤ ਫੁਰੀ ਆਇ ਸੰਮਤ ਬਹਤਰੇ ਮੈ,
ਮਾਘ ਸੁਦੀ ਪੰਚਮੀ ਸਵੇਰੇ ਗੁਰੂ ਵਾਰ ਕੈ।
ਜ਼ਿਲੇ ਲੁਧਿਆਣੇ ਗਾਮ ਭੈਣੀ ਨਾਮ ਜਾਣੇ ਆਮ,
ਅਵਤਰੇ ਸਿੰਘ ਰਾਮ ਕਲਮਲੇ ਟਾਰ ਕੈ।
ਜਾਤ ਤਰਖਾਨ ਜੱਸਿ ਨਾਮ ਕੇ ਅਵੱਸਿ ਘਰ,
ਸਦਾ ਮਾਤ ਮੇ ਪਰਕਾਸੇ ਨਾਮ ਪਰਚਾਰ ਕੈ।
ਬਾਲਕ ਹੀ ਪਨ ਸੈ ਥੇ ਈਸ਼ਵਰ ਕੋ ਮਨ ਸੈਂ ਥੇ,
ਧਯਾਵਤੇ ਸਗਨ ਸੈ ਥੇ ਜਨੋ ਕੇ ਸੁਧਾਰ ਕੈ...

(੩) ਦੇਸਨ ਮੇ ਧੂਮ ਮਾਚੀ ਸਾਚੀ ਇਮ ਤਾਂਹਿ ਤਥਿ,
ਆਵੈਂ ਲੋਗ ਸਿੱਖ ਥਾਵੈ ਅਜ਼ਮਾਵੈਂ ਤੈਸ ਹੀ।
ਮਾਲਵੇ ਦੁਆਬੇ ਮਾਝੇ ਪੋਠੋਹਾਰ ਤੈ ਅਪਾਰ,
ਥੀਏ ਸਿੱਖ ਬੇਸ਼ਮਾਰ ਤੀਨ ਲਾਖ ਐਸ ਹੀ।
ਸੂਬੇ ਕੀਨੇ ਬਾਈ ਤਿਨ ਅਕਬਰ ਸ਼ਾਹਿ ਨਿਆਈਂ,
ਉਨ ਕੀ ਜਬਾਨ ਮੈਂ ਤਸੀਰ ਥਾਈ ਵੈਸ ਹੀ।
ਨਰ ਨਾਰਿ ਸ਼ਬਦ ਅਪਾਰ ਪਢੈਂ ਗੁਰੂ ਕੇਰ,
ਢੋਲਕੀ ਬਜਾਇ ਬਾਂਧ ਜੋਟੀਆਂ ਅਛੈ ਸਹੀ।...

(੪) ਠਟਤ ਭਵਾਨੀ ਕੀ ਉਪਾਸਨਾ ਪਠਤ ਬਾਨੀ,
ਵਾਹਿਗੁਰੂ ਵਾਹਿਗੁਰੂ ਰਟਤ ਅਮੂਕੇ ਹੈ।
ਸੁਕਲ ਬਸਨ ਮਾਲਾ ਸੂਧੀ ਦਸਤਾਰ ਦਾਢੀ,
ਕਰਿ ਹੈ ਹਮਨ ਪਾਠ ਗ੍ਰੰਥ ਗੁਰੂ ਜੂਕੇ ਹੈ।
ਦਸਮੇਂ ਗੁਰੂ ਕੇ ਸਿੰਘ ਸਾਦਿਕ ਸਹੀ ਹੈ, ਸਭਿ
ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈ।
ਹੇਰੇ ਜੈਸੇ ਲਖਣ ਹੈ ਟੇਰੇ ਤੈਸੇ ਗਯਾਨ ਸਿੰਘ,
ਐਸੇ ਪਰਸਿੱਧ ਹੀ ਅਬਿਧ ਸਿਖ ਕੂਕੇ ਹੈ।

*ਮਕਾਨ ਨੰ-੧੩੮, ਜੋਧ ਕਾਲੋਨੀ ਗਲੀ ਨੰ-੬*
*ਮੁਕਤਸਰ-੧੫੨੦੨੬*
*ਫੋਨ-੯੭੮੦੧-੦੮੮੦੬*

# ਦੋ ਗ਼ਜ਼ਲਾਂ/ —ਸਿਰੀ ਰਾਮ ਅਰਸ਼

(੧)

ਸਰਘੀ ਨੂੰ ਅਪਣੇ ਹੁਸਨ ਤੇ ਡਾਹਢਾ ਗ਼ਰੂਰ ਹੈ।
ਸਮਝੇ ਉਹ ਜਗ 'ਚ ਹਰ ਤਰਫ਼ ਉਸੇ ਦਾ ਨੂਰ ਹੈ।
ਕੱਚੇ ਘੜੇ ਦੀ ਖੋਰ ਨੂੰ ਸੋਹਣੀ ਇਹ ਪੁਛ ਰਹੀ:
ਮਹਿਰਮ ਦੀ ਢੋਕ ਵੈਰੀਆ! ਕਿੰਨੀ ਕੁ ਦੂਰ ਹੈ?
ਕੀਕਣ ਉਹ ਮਾਣ ਸਕਦੈ ਤੇਰੇ ਹੁਸਨ ਦੀ ਅਦਾ,
ਦੌਲਤ ਕਮਾਉਣ ਦਾ ਜਿਦ੍ਹੇ ਦਿਲ ਵਿਚ ਫ਼ਤੂਰ ਹੈ।
ਟਿੱਲੇ ਦਾ ਨਾਥ ਪੈ ਗਿਆ ਕਿਉਂ ਖੇੜਿਆ ਦੇ ਰਾਹ ?
ਇਸ ਗੱਲ ਦੀ ਛਾਣਬੀਣ ਵੀ ਕਰਨੀ ਜ਼ਰੂਰ ਹੈ।
ਭੁੱਖਾਂ ਦੇ ਨਾਲ ਮਰ ਰਹੇ, ਸਮਰਿੱਧ ਦੇਸ਼ ਵਿਚ,
ਕੈਸੀ ਵਿਡੰਬਨਾ ਹੈ ਇਹ ਕਿਸ ਦਾ ਕਸੂਰ ਹੈ ?
ਕਿਸ਼ਤੀ ਜੋ ਲੁਪਤ ਹੋ ਗਈ ਦਰਿਆ ਦੇ ਵਿਚ ਕਿਤੇ,
ਇਸ ਦਿਲ ਨੂੰ ਦਰਦ ਦੇ ਗਿਆ ਉਸੇ ਦਾ ਪੂਰ ਹੈ।
ਆਇਆ ਨਹੀਂ ਨਾ ਆਉਣ ਦੀ ਭੇਜੀ ਕੋਈ ਖ਼ਬਰ,
ਆ ਵੇਖ ਮੁੜ ਕੇ ਪੈ ਗਿਆ ਅੰਬਾਂ ਨੂੰ ਬੂਰ ਹੈ।
ਤਕਦੀਰ ਹੈ ਵਫ਼ਾ ਦੀ ਜਾਂ ਕਿਸਮਤ ਹੈ 'ਅਰਸ਼' ਦੀ,
ਪੈਰਾਂ 'ਚ ਹਨ ਫਫੋਲੇ ਤਾਂ ਹਿੰਮਤ ਵੀ ਚੂਰ ਹੈ।

(੨)

ਉਸ ਦੇ ਨਾਲ ਲਗਾ ਕੇ ਬਿਰਤੀ, ਅਪਣੇ ਮਨ ਦਾ ਸੰਖ ਵਜਾਈਏ।
ਜਿਸ ਥਾਂ ਮੁਰਸ਼ਦ ਵਸਦਾ ਹੋਵੇ, ਉਸੇ ਦਰ ਤੇ ਅਲਖ ਜਗਾਈਏ।
ਬਾਜ਼ਾਂ ਨੂੰ ਜੇ ਪਿੰਡੋਂ ਕੱਢਿਐ, ਇਸ 'ਤੇ ਖੁਸ਼ੀਆਂ ਨਾ ਪ੍ਰਗਟਾਈਏ।
ਕੁੜੀਓ-ਚਿੜੀਓ ਬੈਠ ਬਨੇਰੀਂ, ਹਰਗਿਜ਼ ਵੰਗਾਂ ਨਾ ਛਣਕਾਈਏ।
ਭੁਰ ਭੁਰ ਖ਼ਾਕ ਜਿਹੜੀ ਬਣ ਚੁੱਕੀ, ਲਫ਼ਜ਼ ਨਹੀਂ ਜਿਸ ਪੀੜ ਦੇ ਪੱਲੇ,
ਬੇਬਸ ਤੇ ਮਾਸੂਮ ਹੈ ਜਿਹੜੀ, ਉਸ ਮਿੱਟੀ 'ਤੇ ਜ਼ੁਲਮ ਨਾ ਢਾਈਏ।
ਪੇਕੇ ਘਰ ਨੂੰ ਕੱਦ ਦਾ ਛੱਡਿਆ, ਸਹੁਰੇ ਪਿੰਡ ਬਿਤਾ ਦਿਨ ਚੋਖੇ,
ਸਾਹਾਂ ਦੇ ਜੁਗਨੂੰ ਪੁਛਦੇ ਹਨ, ਦੱਸ ਹੁਣ ਕਿਹੜੇ ਘਰ ਨੂੰ ਜਾਈਏ।
ਸਾਡੇ ਆਉਣ ਤੋਂ ਪਹਿਲਾਂ ਮੀਂਹ ਨੇ ਹਰਇਕ ਦਰ ਤੇ ਦਸਤਕ ਦਿੱਤੀ,
ਸੋਚਣ, ਭਿੱਜੀਆਂ, ਠਰੀਆਂ ਰੀਝਾਂ, ਕਿਸ ਦੇ ਬੂਹੇ ਨੂੰ ਖੜਕਾਈਏ।
ਮਰਯਾਦਾ ਨੇ ਹਰਇਕ ਜੁਗ ਨੂੰ ਕੁਝ ਨਾ ਕੁਝ ਤਾਂ ਦਿੱਤਾ ਹੀ ਹੈ,
ਏਸ ਲਈ ਮਰਯਾਦਾ ਨੂੰ ਅਜ ਐਵੇਂ ਨਾ ਸੂਲੀ ਲਟਕਾਈਏ।
ਦੁਨੀਆਂ ਦੀ ਹੈ ਆਦਤ ਏਹੋ, ਤ੍ਰਿਸਕਾਰੇ ਨੂੰ ਛੇਕੀ ਜਾਣਾ,
ਲੋੜ ਹੈ ਚੁਕੀਏ, ਸੀਨੇ ਲਾਈਏ, ਖੁਸ਼ੀਆਂ ਉਸ ਦੀ ਝੋਲੀ ਪਾਈਏ।
ਵਿੱਡ ਦੀ ਆਂਦਰ ਪ੍ਰਾਣਾਂ ਤੋਂ ਵੱਧ, ਪ੍ਰਾਣਾਂ ਬਾਝੋਂ ਕੈਸਾ ਜੀਣਾ ?
ਹੁਣ ਨਾ ਕੋਈ ਕਹਿਰ ਕਮਾਈਂ, ਸੁਣ ਲੈ ਸ਼ਹਿਰੋਂ ਆਈਏ ਦਾਈਏ!

ਮੋ. ੯੮੮੮੪-੫੨੨੦੪

# ਬੱਦਲ

—ਸ਼ਿਵਨਾਥ

ਕਦੇ ਹੌਲੇ ਜਿਹੇ ਲਗਦੇ ਨੇ
ਰੂੰ ਦੇ ਗੋੜ੍ਹਿਆਂ ਵਾਂਗੂੰ।
ਕਦੇ ਚਾਂਦੀ ਦੀਆਂ ਖਾਣਾਂ
ਕਦੇ ਪਰਬਤ ਜਿਹੇ ਬਣ ਕੇ,
ਉਭਰਦੇ ਨੇ ਖ਼ਲਾਅ ਵਿਚੋਂ
ਕਦੇ ਤੁਰਦੇ ਜਿਹੇ ਲੱਗਦੇ ਨੇ
ਸਾਨੂੰ ਹਾਥੀਆਂ ਵਾਂਗੂੰ।
ਕਦੇ ਇਹ ਦੌੜਦੇ ਨੇ ਤੇਜ਼
ਉੱਡਦੇ ਪੰਛੀਆਂ ਵਾਂਗੂੰ,
ਤੇ ਤੱਕਦੇ-ਤੱਕਦਿਆਂ ਹੀ,
ਪਾਰ ਕਰ ਜਾਂਦੇ ਨੇ ਸਰਹੱਦਾਂ।
ਕਦੇ ਗੱਜਦੇ ਨੇ ਇਹ ਸਿਰ ਤੇ
ਖਲੋ ਕੇ, ਜਾਬਰਾਂ ਵਾਂਗੂੰ
ਕਦੇ ਇਹ ਚੁੱਪ-ਚੁਪੀਤੇ
ਧਰਤੀਆਂ ਤੇ ਆਣ ਵਰ੍ਹਦੇ ਨੇ।
ਕਦੇ ਲੱਗਦੇ ਨੇ ਇਹ ਸਾਨੂੰ
ਬੜੇ ਹੀ ਦੂਰ ਧਰਤੀ ਤੋਂ,
ਕਦੇ ਇਹ ਜਾਪਦੈ ਕਿ
ਕੋਠਿਆਂ ਦੇ ਨਾਲ ਖਹਿੰਦੇ ਨੇ।
ਕਦੇ ਤਰਸਾਣ ਇਹ ਸਾਨੂੰ
ਕਈ ਕਈ ਮੀਨਿਆਂ ਤੀਕਰ
ਕਦੇ ਗੁੱਸੇ 'ਚ ਆ ਕੇ ਇਹ,
ਜ਼ਮੀਨਾਂ ਡੋਬ ਦੇਂਦੇ ਨੇ!
ਬੜੇ ਸਾਊ ਜਿਹੇ ਲੱਗਦੇ ਨੇ ਸਾਨੂੰ
ਇਹ ਕਈ ਵਾਰੀ
ਤੇ ਉਸ ਵੇਲੇ ਦਿਓ-ਦਾਨਵ ਤੋਂ ਵੀ,
ਵਿਕਰਾਲ ਲੱਗਦੇ ਨੇ,
ਜਦੋਂ ਧਰਤੀ ਤੇ ਇਹ ਕਿਧਰੇ
ਤਬਾਹੀ ਲੈ ਕੇ ਆਉਂਦੇ ਨੇ,
ਤੇ ਜਿਸਨੂੰ ਵੇਖ ਕੇ, ਰੁੱਖਾਂ ਦੇ
ਦਿਲ ਘਬਰਾਨ ਲੱਗਦੇ ਨੇ।

1257-C-LIG
ਫੇਜ਼-੧੦-ਮੋਹਾਲੀ
੧੬੦੦੬੨

## ਦੋ ਗ਼ਜ਼ਲਾਂ/ —ਪ੍ਰੋ. ਜਸਵੰਤ ਸਿੰਘ ਕੈਲਵੀ



(੧)

* ਬਖ਼ਸ਼ ਤੇਰੀ ਨੂੰ ਮਨੋਂ ਜੋ ਲੋੜਦੇ।
  ਜੋੜ ਮੇਰਾ ਨਾਲ ਉਹਨਾਂ ਜੋੜਦੇ।
* ਖ਼ੈਰ ਮੰਗਾਂ ਨਾਮ ਦੀ ਮੈਂ ਐ ਖ਼ੁਦਾ
  ਕਰ ਕਰਮ ਭੈ ਭਰਮ ਭਾਂਡਾ ਫੋੜਦੇ।
* ਵਾਂਗ ਦਰਿਆ ਮਸਤ ਹੋ ਵਗਦਾ ਰਹਾਂ
  ਬਖ਼ਤ ਮੇਰੇ ਵਿਚ ਰਵਾਨੀ ਜੋੜਦੇ।
* ਫਿਕਰ ਸਭ ਦਾ ਖ਼ਲਕ ਦੇ ਹੈ ਖ਼ਸਮ 'ਨੂੰ
  ਫਰਜ਼ ਚੇਤੇ ਕਰ ਫਖ਼ਰ ਤੂੰ ਛੋੜਦੇ।
* ਦਿਲ ਹਵਾਲੇ ਇਸ਼ਕ ਦੇ ਮੈਂ ਕਰ ਰਿਹਾਂ,
  ਕਸਰ ਹੈ ਜੇ ਏਸ ਅੰਦਰ ਮੋੜ ਦੇ।
* ਝੂਠ ਦਾ ਪਰਚਾਰ ਕਰਦੀ ਜੋ ਕਲਮ
  ਉਸ ਕਲਮ ਨੂੰ ਯਾਰ ਮੇਰੇ ਤੋੜ ਦੇ।
* ਜ਼ਿਹਨ ਅੰਦਰ ਖ਼ਾਰ ਪੱਥਰ ਨਾ ਸਜਾ
  ਅਕਲ ਵਾਲੇ ਬਹਿਰ ਅੰਦਰ ਰੋੜ੍ਹ ਦੇ।
* ਦਰ ਬਿਗਾਨੇ "ਕੈਲਵੀ" ਜੇ ਮੈਂ ਬਹਾਂ
  ਸ਼ਖਸ ਪਾਗਲ ਜਾਣ ਕੇ ਤੂੰ ਹੋੜਦੇ।

(੨)

ਬਹਿਰ (ਹਜ਼ਜ ਮੁਸੱਮਨ ਅਖ਼ਰਬ ਮਕਫ਼ੂਫ ਮਕਸੂਰ)

* ਨਾ ਵੀਰ ਜੁਆਨੀ ਨੂੰ ਨਸ਼ਾ ਹੋਰ ਪਿਲਾ ਵੇਖ!
  ਬਰਬਾਦ ਕਰੇ ਜਾਮ ਜੁ ਜੀਵਨ ਨੂੰ ਜਲਾ ਵੇਖ!
* ਜੋ ਬੀਤ ਗਈ ਯਾਰ ਹਯਾਤੀ ਨਾ ਮਿਲੇ ਫੇਰ
  ਕਰ ਹੋਸ਼ ਨਾ ਸੋਨੇ ਨੂੰ ਤੂੰ ਮਿੱਟੀ 'ਚ ਮਿਲਾ ਵੇਖ!
* ਇਹ ਮੌਤ ਸਫਰ ਜਾਣ, ਸਮਝ ਬਣ ਨਾ ਨਸ਼ਾ ਖੋਰ
  ਤੂੰ ਜਾਗ, ਜਗਾ ਭਾਗ ਜ਼ਰਾ ਹੋਸ਼ 'ਚ ਆ ਵੇਖ!
* ਇਸ ਮੁਲਕ ਨੇ ਤੇਰੇ ਤੇ ਲਗਾਈ ਹੈ ਬੜੀ ਆਸ
  ਤੂੰ ਜ਼ਬਤ 'ਚ ਕਿਸ਼ਤੀ ਨੂੰ ਲਗਾ ਪਾਰ, ਚਲ਼ਾ ਵੇਖ!
* ਜੋ ਦੀਪ ਧਰੇ ਬਾਲ਼ ਤੇ ਖੂਹੇਂ 'ਚ ਪਵੇ ਫੇਰ
  ਕੁਸ਼ਲਾਤ ਕਿਹੀ ਯਾਰ? ਤੂੰ ਜੀਵਨ ਨਾ ਮੁਕਾ ਵੇਖ!
* ਢੋਈ ਨਾ ਮਿਲ਼ੇ ਉਸਨੂੰ ਲਗਾਵੇ ਜੋ ਨਸ਼ਾ ਰੋਗ
  ਅਨਮੋਲ ਹੈ ਜੀਵਨ ਦੀ ਇਹ ਦੌਲਤ ਨਾ ਲੁਟਾ ਵੇਖ!
* ਬਿਨਸਾਨ ਬਿਨਾ ਸੂਝ ਬਿਨਾ ਅਕਲ ਨਿਰਾ ਢੋਰ
  ਤੂੰ ਹੋਸ਼ ਦਾ 'ਜਸ' ਜਸ਼ਨ ਜ਼ਮਾਨੇ 'ਚ ਮਨਾ ਵੇਖ!


*੧੧੮/੫ ਸ੍ਰੀ ਗੁਰੂ ਅਰਜਨ ਦੇਵ ਨਗਰ,*
*ਫਿਰੋਜ਼ਪੁਰ ਸ਼ਹਿਰ-੧੫੨੦੦੨*
*ਮੋਬ-੯੮੭੮੩-੮੧੪੭੪*


## ਵਿਲੱਖਣ ਵਿਚਾਰ

*—ਡਾ. ਜੀ. ਡੀ. ਚੌਧਰੀ*

ਸੋਨੇ ਦੀ ਚਿੜੀ ਸੀ ਭਾਰਤ-ਬੜਾ ਈ ਸ਼ੋਰ ਪਾਂਦੇ ਓ
ਚਿੜੀ ਤੇ ਚਿੜੀ ਹੋਂਦੀ ਏ-ਏਹ ਗੱਲ ਭੁੱਲ ਜਾਂਦੇ ਓ
ਹਿੰਦੁਸਤਾਨ ਨੂੰ ਇਕ ਚਿੜੀ ਦੀ ਤਸ਼ਬੀਹ ਦੇ ਕੇ
ਦੱਸੋ! ਕੀ ਭਲਾ ਸੰਸਾਰ ਨੂੰ ਸਮਝਾਣਾ ਚਾਹਦੇ ਓ
ਪਤਾ ਨਹੀਂ ਕਿੰਨਿਆਂ ਸੋਨੇ ਚਿੜੀ ਦੇ ਖੰਬ ਖੁੱਥੇ ਨੇ
ਇਹੋ ਜਹੇ ਵੇਲਿਆਂ ਦੇ ਹੁੰਥ ਕੇ ਕਿਓਂ ਗੀਤ ਗਾਂਦੇ ਓ
ਖਿੜੇ ਫੁੱਲਾਂ ਨੂੰ ਜਿਸ ਵੀ ਚਾਹਿਆ ਤੋੜਿਆ ਮਿੱਧਿਆ
ਏਡੀ ਕਮਜ਼ੋਰ ਨੀਅਤ ਬਾਗ਼ ਨੂੰ ਫਿਰ ਕਿਓਂ ਸਜਾਂਦੇ ਓ
ਸੁਨਹਿਰੀ ਪਰਾਂ ਨੂੰ ਲੋਹੇ ਦੇ ਪੰਜੇ ਚਾਹੀਦੇ ਹੁੰਦੇ
ਕੋਈ ਨੇੜੇ ਨਹੀਂ ਔਂਦਾ ਜ਼ਰਾ ਤੀਊੜੀ ਵਖਾਂਦੇ ਓ
ਧਰਮਾਂ ਬੋਲੀਆਂ ਤੇ ਸੂਬਿਆਂ ਦੇ ਹੱਥ ਝੰਡੇ ਲੈ
ਅੜਿਓ ਏਕਤਾ ਦਾ ਗੀਤ ਕੇਹੜਾ ਗੌਣਾ ਚਾਂਹਦੇ ਓ


*ਜਗਦੇਵ ਸਿੰਘ ਚੌਕ,*
*ਪੰਜਾਬ ਨੈਸ਼ਨਲ ਬੈਂਕੀ ਵਾਲੀ ਗਲੀ*
*ਸਿਰਸਾ (ਹਰਿਆਣਾ)*


## ਕਦੀ-ਕਦੀ

ਸੰਤ ਤਰਨ ਸਿੰਘ ਵਹਿਮੀ ਦੀ ਸਿਮ੍ਰਤੀ ਵਿਚ

*—ਜੀ. ਡੀ. ਚੌਧਰੀ*

ਕਦੀ-ਕਦੀ ਕੋਈ ਐਸਾ ਬੰਦਾ ਆਂਦਾ ਹੈ।
ਸਮੇਂ ਦੇ ਬੂਹੇ ਦਾ ਕੁੰਡਾ ਖੜਕਾਂਦਾ ਹੈ।

ਕਦੀ-ਕਦੀ ਕੋਈ ਐਸਾ ਬੰਦਾ ਆਦਾ ਹੈ।
ਇਕ ਪਰੇਰਕ ਜੀਵਣ ਰਾਹ ਦਿਖਲਾਂਦਾ ਹੈ।

ਕਦੀ-ਕਦੀ ਕੋਈ ਐਸਾ ਬੰਦਾ ਆਂਦਾ ਹੈ,
ਜਨ-ਮਾਨਸ ਦੀਆਂ ਯਾਦਾਂ ਵਿਚ ਰਚ ਜਾਂਦਾ ਹੈ।

ਕਦੀਂ-ਕਦੀ ਕੋਈ-ਕੋਈ ਐਸਾ ਬੰਦਾ ਆਂਚਾ ਹੈ,
ਕੁਤਬੀ ਤਾਰੇ ਵਾਂਗਰ ਚਮਕ ਵਿਖਾਂਦਾ ਹੈ।

ਕਦੀ-ਕਦੀ ਕੋਈ ਐਸਾ ਬੰਦਾ ਆਂਦਾ ਹੈ,
ਨਿਰ-ਭੈਅ ਹੋਕੇ ਸੱਚ-ਸੰਵਾਦ ਰਚਾਂਦਾ ਹੈ।

ਕਦੀ-ਕਦੀ ਕੋਈ ਐਸਾ ਬੰਦਾ ਆਂਦਾ ਹੈ,
ਸਾਖੀਆਂ ਲਿਖਦਾ, ਖੁਦ ਸਾਂਖੀ ਬਣ ਜਾਂਦਾ ਹੈ,

ਕਦੀ-ਕਦੀ ਕੋਈ ਐਸਾ ਬੰਦਾ ਆਂਦਾ ਹੈ,
ਜਿਸ 'ਤੇ ਜੀ.ਡੀ. ਚੌਧਰੀ ਕਲਮ ਚਲਾਂਦਾ ਹੈ।


*ਜਗਦੇਵ ਸਿੰਘ ਚੌਕ,*
*ਪੀ. ਐਨ. ਬੀ. ਸਟਰੀਟ, ਸਿਰਸਾ*



# ਗੁਰੂ ਪ੍ਰਤਾਪ ਸਿੰਘ ਕੀਤੇ ਉਪਕਾਰ ਸੀ

*—ਸੇਵਾ ਸਿੰਘ ਨਾਮਧਾਰੀ*

ਗੁਰੂ ਪ੍ਰਤਾਪ ਸਿੰਘ ਕੀਤੇ ਉਪਕਾਰ ਸੀ
ਗਿਣ ਕੌਣ ਸਕੇ ਜਿਨ੍ਹਾਂ ਦਾ ਨਾ ਪਾਰਾਵਾਰ ਸੀ।
ਬਾਰ੍ਹਵੇ ਗੁਰਾਂ ਨੇ ਮਰਯਾਦਾ ਜੋ ਚਲਾਈ ਸੀ।
ਝੱਲਕੇਂ ਮੁਸੀਬਤਾਂ ਜੋ ਹਰੀ ਸਿੰਘ ਭਾਈ ਸੀ।
ਵਡ ਪ੍ਰਤਾਪੀ ਜੀ ਨੂੰ ਦਿੱਤਾ ਅਧਿਕਾਰ ਸੀ।
ਗੁਰੂ ਪ੍ਰਤਾਪ ਸਿੰਘ ਕੀਤੀ ਉਪਕਾਰ ਸੀ
ਪਾਠਾਂ ਵਾਲੀ ਲੜੀ ਓਦੋਂ ਗੁਰਾਂ ਨੇ ਚਲਾਈ ਸੀ।
ਬਾਰ੍ਹਵੇ ਗੁਰਾਂ ਦੀ ਯਾਦ ਮਨ 'ਚ ਵਸਾਈ ਸੀ।
ਕਦੋਂ ਘਰ ਆਵੇ ਮੇਰਾ ਚੀਨੀ ਅਸਵਾਰ ਸੀ।
ਗੁਰੂ ਪ੍ਰਤਾਪ ਸਿੰਘ ..............................

ਮਾਸੀਆਂ ਸ਼ਰਾਬੀਆਂ ਨੂੰ ਨਾਮ ਦ੍ਰਿੜਾਇਆ ਸੀ।
ਪਸ਼ੂਆਂ ਪ੍ਰੇਤਾਂ ਤਾਈਂ ਦੇਵਤੇ ਬਣਾਇਆ ਸੀ।
ਕਲੂ ਕਾਲ ਵਿਚ ਓਨ੍ਹਾਂ ਕੀਤੀ ਐਸੀ ਕਾਰ ਸੀ।
ਗੁਰੂ ਪ੍ਰਤਾਪ ਸਿੰਘ ..............................

ਰਾਜਿਆਂ ਦੇ ਰਾਜੇ ਤੇ ਓ ਦਾਨੀਆਂ ਦੇ ਦਾਨੀ ਸੀ।
ਸ਼ਕਤ ਅਲਾਹੀ ਜਿਦਾ ਜੱਗ ਤੇ ਨਾ ਸਾਨੀ ਸੀ।
ਆਉਂਦੇ ਉਹਦੇ ਦਰ ਤੇ ਜੋ ਵਡੇ ਦਮਦਾਰ ਸੀ।
ਗੁਰੂ ਪ੍ਰਤਾਪ ਸਿੰਘ ..............................

ਤਾਰੇ ਕਈ ਸੁਦਾਮੇ ਜਿਹੜੇ ਜੁਗਾਂ ਤੋਂ ਕੰਗਾਲ ਸੀ।
ਐਸੀ ਕੋਈ ਜੱਗ ਉਤੇ ਹੋਰ ਨਾ ਮਸਾਲ ਸੀ।
ਆਇਆ ਜਿਹੜਾ ਦਰ ਉੱਤੇ ਭਰ ਗਏ ਭੰਡਾਰ ਸੀ।
ਦਿੱਤੀਆਂ ਜ਼ਮੀਨਾਂ ਉਨ੍ਹਾ ਸਿੱਖ ਜੋ ਗਰੀਬ ਸੀ।
ਕੱਟਤੀ ਗਰੀਬੀ ਓਨ੍ਹਾ ਖੁਲ ਗੈ ਨਸੀਬ ਸੀ।
ਭੁੱਲੇ ਨਾ ਸਮੋਣ ਜਿਨ੍ਹਾ ਸੁਣੀ ਗਈ ਪੁਕਾਰ ਸੀ
ਗੁਰੂ ਪ੍ਰਤਾਪ ਸਿੰਘ ..............................

ਹਰ ਇਕ ਨਾਲ ਐਸਾ ਕਰਦੇ ਸਲੂਕ ਸੀ।
ਹੋ ਜਾਂਦਾ ਦੀਵਾਨਾ ਓਦ੍ਹੀ ਹਉਮੈਂ ਜਾਂਦੀ ਚੂਕ ਸੀ।
ਹਰ ਦਿਨ ਵਿਚ ਓਦ੍ਹੇ ਪ੍ਰੇਮ ਵਾਲੀ ਤਾਰ ਸੀ।
ਗੁਰੂ ਪ੍ਰਤਾਪ ਸਿੰਘ ..............................

ਪਰਬਤ ਦਾ ਨਾਪ ਤੋਲ ਕੀੜੀ ਨੇ ਕੀ ਜਾਨਣਾ।
ਵੇਦਾਂ ਤੇ ਕਤੇਬਾ ਤਾਈਂ ਗੂੰਗੇ ਕੀ ਬਿਆਨਣਾ।
ਆਖਾਂ ਮੈਂ ਇਸ਼ਾਰੇ ਵਤ ਪਾਈ ਨਾ ਮੈਂ ਪਾਰ ਸੀ।
ਗੁਰੂ ਪ੍ਰਤਾਪ ਸਿੰਘ ..............................

ਰਾਜਨੀਤੀ ਵਾਲਿਆਂ ਨੇ ਕੀਤਾ ਮਜਬੂਰ ਸੀ।
ਜਾਣਾਂ ਨਹੀਂ ਕਚਿਹਰੀ ਵਿਚ ਗੁਰਾਂ ਦਾ ਅਸੂਲ ਸੀ।
ਛੱਡਿਆ ਸਰੀਰ ਪਰ ਮੰਨੀ ਨਹੀਂ ਹਾਰ ਸੀ।
ਗੁਰੂ ਪ੍ਰਤਾਪ ਸਿੰਘ ..............................

ਪੰਜ ਛੇ ਭਾਦਰੋਂ ਦੀ ਰਾਤ ਦਾ ਏ ਸਮਾਂ ਸੀ
ਛਾ ਗਿਆ ਅੰਧੇਰਾ ਜਦੋਂ ਬੁਝ ਗਈ ਸ਼ਮਾ ਸੀ।
ਹਰ ਇਕ ਦਿਲ 'ਚ ਵਿਛੋੜੇ ਦੇ ਗੁਬਾਰ ਸੀ।
ਗੁਰੂ ਪ੍ਰਤਾਪ ਸਿੰਘ ..............................

ਸੇਵਾ ਸਿੰਘ ਹੱਥ ਜੋੜ ਅਰਜ਼ ਗੁਜ਼ਾਰਦਾ।
ਮੰਨੀਏ ਹੁਕਮ ਜੋੜ੍ਹਾ ਸਿਖੀ ਨੂੰ ਸੰਭਾਲਦਾ।
ਦੁਖ ਸੁਖ ਵਿੱਚ ਜੋੜ੍ਹਾ ਰਹਿੰਦਾ ਸਦਾ ਨਾਲ ਸੀ।
ਗੁਰੂ ਪ੍ਰਤਾਪ ਸਿੰਘ ਕੀਤੇ ਉਪਕਾਰ ਸੀ
ਗਿਣ ਕੌਣ ਸਕੇ ਜਿਨ੍ਹਾਂ ਦਾ ਨਾ ਪਾਰਾ ਵਾਰ ਸੀ

WZ-59-B
ਰਾਮ ਗੜ ਕਲੋਨੀ ਗਲੀ ਨੰ. ੮,
ਨਵੀਂ ਦਿੱਲੀ-੧੫
ਫੋਨ-੯੮੭੧੯੬੧੦੧੪

## ਪੰਡਿਤ ਗੋਪਾਲ ਸਿੰਘ ਜੀ

(ਕਬਿਤ)

*—ਸੇਵਾ ਸਿੰਘ ਨਾਮਧਾਰੀ*

ਸਿੱਖੀ ਦਾ ਸਰੂਪ ਤੇ, ਦੀਦਾਰ ਸੀ ਅਨੂਪ ਜਿਨ੍ਹਾਂ,
ਪੰਡਤ ਜੀ ਚੰਦਨ ਦੀ, ਵਾਸ਼ਨਾ ਸਮਾਨ ਸੀ।
ਲਿਖਿਆ ਜੋ ਲੇਖ ਧੁਰੋਂ, ਮੇਟਿਆ ਨਾ ਮਿਟੇ,
ਹੋ ਗਏ ਚੜ੍ਹਦੀ ਜਵਾਨੀ ਗੁਰੂ, ਘਰ ਪ੍ਰਵਾਨ ਸੀ।
ਪਾਰਸ ਪਰਸ ਜਿਵੇਂ, ਗੁਰੂ ਕਾ ਦਰਸ ਐਸਾ,
ਵਡ ਪ੍ਰਤਾਪੀ ਜੀ ਦੀ, ਚੜ੍ਹੀ ਐਸੀ ਪਾਣ ਸੀ।
ਚੰਦ ਨੂੰ ਚਕੋਰ ਜਿਵੇਂ, ਕਾਲੀ ਘਟਾ ਮੋਰ ਜਾਣੇ,
ਗੁਰੂ ਚਰਨਾਂ ਤੋਂ ਐਸੇ, ਹੋਗੈ ਕੁਰਬਾਣ ਸੀ।
ਨਾਮ ਨਾਲ ਪ੍ਰੀਤ ਅਤੇ, ਸਿੱਖੀ ਵਾਲੀ ਰੀਤ ਪੂਰੀ,
ਜਪਦੇ ਸੀ ਨਾਮ ਤਿੰਨ, ਵਜੇ ਦਾ ਸ਼ਨਾਨ ਸੀ।
ਹੱਲੇ ਦੇ ਦੀਵਾਨ ਵਿਚ, ਬੋਲਦੇ ਸੀ ਧਾਰਨਾ ਜੋ,
ਵਿੰਨ੍ਹਦੇ ਦਿਲਾਂ ਨੂੰ ਜਿਵੇਂ, ਤੀਰ 'ਚੋਂ ਕਮਾਨ ਸੀ।
ਸੌਣ ਦੇ ਮਹੀਨੇ ਪਵੇ, ਬਾਰਸ਼ ਬਰਾਨ ਜਿਵੇਂ,
ਧਸ ਜਾਂਦਾ ਦਿਲੀਂ ਜੇੜ੍ਹਾ, ਕਰਨ ਵਖਿਆਣ ਸੀ।
ਮਾਸ ਤੇ ਸ਼ਰਾਬ ਛੱਡ, ਪਸ਼ੂਆਂ ਤੋਂ ਦੇਵ ਬਣ,
ਸੈਂਕੜੇ ਹੀ ਲੈਣਾਂ ਲੱਗ, ਲੈਂਦੇ ਨਾਮ ਦਾਨ ਸੀ।
ਏ ਸੀ ਵਿਦਿਆ 'ਚ (ਮਾਹਰ), ਤੇ ਬਰ੍ਹਮ ਦੀ ਵੀਚਾਰ,
ਮੇਹਰ ਗੁਰਾਂ ਦੀ ਅਪਾਰ, ਨਾਲੇ ਰਹਿੰਦੇ ਨਿਰਮਾਨ ਸੀ।
ਅਖੀਂ ਵੇਖਿਆ ਨਜ਼ਾਰਾ, ਹਾਲ ਦਸਾਂਗਾ ਮੈਂ ਸਾਰਾ,
ਸੰਤ ਨਗਰ ਲੱਗਾ ਹੋਇਆ, ਏਨ੍ਹਾ ਦਾ ਦਵਾਨ ਸੀ।
ਕਰਨ ਲੱਗੇ ਗੁਰੂ ਜੱਸ, ਹੋ ਗਈ ਏਨ੍ਹਾ ਤੋਂ ਬੇਵਸ,
ਹੱਥ ਜੋੜ ਕੇ ਖਲੋ ਲੱਗੇ, ਹੰਝੂ ਵਰਸਾਣ ਸੀ।
ਏਸੀ ਮਨ ਦੀ ਸਫਾਈ, ਆਖਣ ਮੈਂ ਹਾਂ ਗੁਣਾਈ,
ਰੁਈ ਨਾ ਹਉਮੈ ਦੀ ਕੋਈ, ਐਸੀ ਬਿਰਤੀ ਸਮਾਨ ਸੀ।
ਸੀ ਗਿਆਨ ਦਾ ਭੰਡਾਰ, ਕਰ ਦਿੱਤੇ ਸੀ ਤਿਆਰ,
ਕਥਾਕਾਰ ਜਥੇਦਾਰ, ਸੋਹਣਾ ਕਰਨ ਵਖਿਆਨ ਸੀ।
ਐਸੀ ਬੁਧ ਸੀ ਬਬੇਕ, ਗੱਲਬਾਤ 'ਚ ਸੁਚੇਤ,
ਗਿਆਨ ਮਾਰਤੰਡ ਗੁਰਾਂ, ਦਿੱਤਾ ਸਨਮਾਨ ਸੀ।
ਸੇਵਾ ਸਿੰਘ ਦੇ ਏ ਮੰਗ, ਕਰੀਂ ਸਾਧੂਆਂ ਦਾ ਸੰਗ,
ਜੇੜ੍ਹੇ ਕਰਕੇ ਕਮਾਈ, ਹੋ ਗੈ ਗੁਰਾਂ ਪ੍ਰਵਾਣ ਸੀ।

## ਰੱਬਾ ਕਿਤੇ ਮਿਲ ਵੀ ਪਉ

*—ਚਰਨ ਸੀਚੇਵਾਲਵੀ*

ਯੁੱਗਾਂ ਤੇ ਯੁਗਾਤਰਾਂ ਤੋਂ,
ਤੈਨੂੰ ਲੱਭ ਥੱਕਿਆ।
ਤੇਰਿਆ ਰਾਹਾਂ ਦਾ ਘੱਟਾ,
ਮੁੜ ਮੁੜ ਫੱਕਿਆ।
ਲੱਗਿਆ ਨਾ ਕਿਤੇ ਪਰ,
ਤੇਰਾ ਪਤਾ-ਥਹੁ।
ਰੱਬਾ ਕਿਤੇ ਮਿਲ ਵੀ ਪਉ!
ਕਿਹੜੇ ਪਿਉ ਦਾ ਨਾਮ ਦੱਸਾਂ,
ਕਿਹੜੀ ਮਾਂ ਨੇ ਜਾਇਆ ਸੀ।
ਕਿਹੜੀ ਕਿਹੜੀ ਭੈਣ ਦੱਸਾਂ,
ਜਿਸਨੇ ਖਿਡਾਇਆ ਸੀ।
ਆਪੇ ਹੀ ਮਿਟਾ ਦੇ ਹੁਣ,
ਚੁਰਾਸੀ ਵਾਲਾ ਭਉ।
ਰੱਬਾ ਕਿਤੇ ਮਿਲ ਵੀ ਪਉ।
ਪਤਾ ਕੀ ਨਪੇਥੜ ਨੂੰ।
ਕਿੱਥੇ ਤੂੰ ਹੈਂ ਵੱਸਦਾ,
ਕਿਹਦੇ ਹੰਝੂ ਪੂੰਝਦਾ ਤੇ,
ਕਿਹਦੇ ਨਾਲ ਹੱਸਦਾ।
ਇਕ ਦੋ ਦਿਨ ਮੇਰੀ
ਝੁੱਗੀ 'ਚ ਵੀ ਰੁਹ।
ਰੱਬਾ ਕਿਤੇ ਮਿਲ ਵੀ ਪਉ।
ਤੂੰ ਜੇ ਕਿਤੇ ਮਿਲੇਂ 'ਚਰਨ',
ਰੂਹ 'ਚ ਪਵੇ ਠੰਡ ਜਿਹੀ।
ਰੂਹ 'ਚ ਮੇਰੇ ਘੁਲ ਜਾਵੇ,
ਵਸਲਾਂ ਦੀ ਖੰਡ ਜਿਹੀ।
ਮੱਥੇ ਵਿਚੋਂ ਫੁੱਟੇ ਨਵੀਂ,
ਸ਼ਬਦਾਂ ਦੀ ਪਹੁ।
ਰੱਬਾ ਕਿਤੇ ਮਿਲ ਵੀ ਪਉ।
ਰੱਬਾ ਕਿਤੇ ਮਿਲ ਵੀ ਪਉ!
ਰੱਬਾ ਕਿਤੇ ਮਿਲ ਵੀ ਪਉ!

*੪੨੮, ਗੁਰੂ ਨਾਨਕਪੁਰਾ (ਵੈਸਟ)*
*ਡਾਕਖਾਨਾ ਚੌਗਿੱਟੀ, ਜਲੰਧਰ*
*੧੪੪੦੦੯*

# ਚੀਨੀ ਵਾਲੇ ਦੀ ਯਾਦ



—ਸਵ. ਸ. ਰਣਜੀਤ ਸਿੰਘ ਖੜਗ

*ਸਵ. ਰਣਜੀਤ ਸਿੰਘ ਖੜਗ ਪੰਜਾਬੀ ਦੇ ਪ੍ਰਸਿੱਧ ਲੇਖਕ ਅਤੇ ਕਵੀ ਹੋਏ ਹਨ। ਉਹਨਾਂ ਦੀਆਂ ਲਿਖੀਆਂ ਰਚਨਾਵਾਂ ਵਾਰਤਕ ਅਤੇ ਕਵਿਤਾ ਨੂੰ ਪੁਸਤਕ ਰੂਪ ਵਿਚ ਉਹਨਾਂ ਦੇ ਨੂੰਹ-ਪੁੱਤਰ ਬੀਬੀ ਹਰਜਿੰਦਰ ਕੌਰ, ਇੰਜੀਨੀਅਰ ਕਰਮਜੀਤ ਸਿੰਘ ਵਲੋਂ ਸਥਾਪਤ ਰਣਜੀਤ ਮੈਮੋਰੀਅਲ ਟਰੱਸਟ ਦੁਆਰਾ ਪ੍ਰਕਾਸ਼ਤ ਕਰ ਰਹੇ ਹਨ। ਇਹ ਮਾਰਮਿਕ ਕਵਿਤਾ ਛੱਪ ਰਹੀ ਕਾਵਿ ਪੁਸਤਕ ਵਿਚੋਂ ਧੰਨਵਾਦ ਸਹਿਤ ਇਥੇ ਦਿੱਤੀ ਜਾ ਰਹੀ ਹੈ। —ਸੰਪਾਦਕ*

ਬਾਬਾ ਰਾਮ ਸਿੰਘ ਤੇਰੀ ਕਮਾਲ ਕਰਨੀ,
ਜਿਸ ਨੂੰ ਤਕ ਕੇ ਅਕ਼ਲ ਹੈਰਾਨ ਹੋਵੇ।
ਤੇਰੀ ਉਚ ਹਸਤੀ ਦੀ ਸ਼ਾਨ ਅੱਗੇ,
ਨੀਵੀਂ ਹਰ ਇਕ ਦੀ ਗਰਦਨ-ਜ਼ਬਾਨ ਹੋਵੇ।

ਤੂੰ ਉਹ ਚਾਨਣ ਮੀਨਾਰ ਸੈਂ ਨ੍ਹੇਰ ਅੰਦਰ,
ਜਿਹੜਾ ਪਰਦੇ ਗੁਲਾਮੀ ਦੇ ਚੀਰਦਾ ਸੀ।
ਜਿਹੜਾ ਡੁਬੇ ਜਹਾਜ਼ਾਂ ਨੂੰ ਤਾਰਦਾ ਸੀ,
ਅਤੇ ਕ੍ਰਿਸ਼ਮਾ ਕੋਈ ਹਜ਼ਰੋ ਦੇ ਪੀਰ ਦਾ ਸੀ।

ਦਰਦਮੰਦਾਂ ਦੇ ਕਾਲਜੇ ਛੇਕ ਪੈ ਗਏ,
ਦਰਦ ਭਿੰਨੀ ਜਾਂ ਤੂੰ ਕੋਈ ਕੂਕ ਮਾਰੀ।
ਮੁਰਦੇ ਜਾਗ ਪਏ ਕਬਰਾਂ ਪੁਰਾਣੀਆਂ 'ਚੋਂ,
ਆਣ ਅਣਖ ਦੀ ਜਦ ਤੂੰ ਫੂਕ ਮਾਰੀ।

ਸਾਮਰਾਜ ਦੇ ਦੀਵੇ ਦੀ ਲਾਟ ਕੰਬੀ,
ਏਸ ਫੂਕ 'ਚੋਂ ਝਖੜ ਦੀ ਲੋ ਆ ਗਈ।
ਹੱਥਾਂ ਪੈਰਾਂ ਦੀ ਪੈ ਗਈ ਜ਼ਾਲਮਾਂ ਨੂੰ,
ਬਲੇ ਦੀਵੇ ਦੇ ਸਿਮਟਕੇ ਲੋ ਆ ਗਈ।

ਇਨਕਲਾਬ ਦੀ ਜੋਤ ਜਗਾਈ ਐਸੀ,
ਮੁੜਕੇ ਸਿਖੀ ਤੇ ਮੌਸਮ ਬਹਾਰ ਆਇਆ।
ਲੂਣ ਜਿਹਦਿਆਂ ਫੱਟਾਂ ਤੇ ਨਿਤ ਪੈਂਦਾ,
ਫਟੜ ਸਿਖ ਨੂੰ ਸਬਰੋ ਕਰਾਰ ਆਇਆ।

ਸਹਿਜਧਾਰੀ ਦੇ ਸਹਿਜ ਸੁਭਾ ਵਿਚੋਂ,
ਨਵੀਆਂ ਕੂੰਬਲਾਂ ਵਾਂਗਰਾਂ ਕੇਸ਼ ਉਗੇ।
ਦੱਬੀ ਕੁਚਲੀ ਦਬੇਲ ਲੁਕਾਈ ਵਿਚੋਂ,
ਤੇਰੇ ਸੂਬੇ ਉਹ ਬਾਈ ਨਰੇਸ਼ ਉਗੇ।

ਚਾਨਣ ਉਠਿਆ ਭੈਣੀ ਦੇ ਟਿਬਿਆਂ 'ਚੋਂ,
ਅਤੇ ਛਾ ਗਿਆ ਕੁਲ ਪੰਜਾਬ ਉਤੇ।
ਜ਼ਾਲਿਮ ਹਾਕਿਮ ਕਸਾਈ ਨਹੀਂ ਰਹਿਣ ਦੇਣੇ,
ਚਿੜੀ ਟੁੱਟ ਪਈ ਖੂਨੀ ਉਕਾਬ ਉਤੇ।

ਉਨ੍ਹਾਂ ਰੁੱਖਾਂ 'ਚੋਂ ਨਾਮ ਦੀ ਮਹਿਕ ਆਵੇ,
ਫਾਹੇ ਲਾਏ ਗਏ ਜਿਥੇ ਮਸਤਾਨੇ ਤੇਰੇ।
ਤੇ ਸੜੇ ਹੋਏ ਰਕੜ 'ਚੋਂ ਲਭ ਪੈਂਦੇ,
ਸਾੜੇ ਗਏ ਸਨ ਜਿਥੇ ਪਰਵਾਨੇ ਤੇਰੇ।

ਸਾੜ ਸਾੜ ਕੇ ਤੋਪਾਂ ਭੀ ਸੜ ਗਈਆਂ,
ਦਿਤੀ ਨਾਮ ਦੀ ਕਣੀ ਨਾ ਸੜੀ ਤੇਰੀ।
ਰਸੀ ਫਾਂਸੀ ਦੀ ਹਸ ਕੇ ਗਲ ਪਾਈ,
ਮਾਲਾ ਹੱਥ ਵਿਚ ਜਿਨ੍ਹਾਂ ਨੇ ਫੜੀ ਤੇਰੀ।

ਦਾੜ੍ਹੀ ਕਾਵਨ ਦੀ ਝੁਲਸ ਗਈ ਸ਼ੋਅਲਿਆਂ ਵਿਚ,
ਲਾਂਬੂ ਜੋਸ਼ ਦਾ ਐਸਾ ਕੋਈ ਲਾ ਗਿਉਂ ਤੂੰ।
ਗਾਂਧੀ ਗੋਖਲੇ ਤਿਲਕ ਕਈ ਤੁਰੇ ਉਸ ਤੇ,
ਦੇਸ਼ ਭਗਤੀ ਦਾ ਮਾਰਗ ਦਿਖਾ ਗਿਓਂ ਤੂੰ।

ਦਿਲ ਦਹਿਲਦਾ ਪਾਂਬਰਾਂ ਪਾਪੀਆਂ ਦਾ,
ਤੇਰੀ ਮਾਲਾ ਦੇ ਮਣਕੇ ਦੇ ਜਾਪ ਉਤੇ।
ਅੰਗ ਅੰਗ ਅੰਗ੍ਰੇਜ਼ ਦਾ ਲਰਜ਼ਦਾ ਸੀ,
ਟਿਬੇ ਟਪਦੀ *ਚੀਨੀ ਦੀ ਟਾਪ ਉਤੇ।

ਬਹਿ ਗਈ ਤੋਰ ਕੇ ਰਾਮ ਬਨਬਾਸ ਨਗਰੀ,
ਵਾਂਗ, ਸੁੰਨੀ ਅਯੁਧਿਆ, ਚੰਦਰੇ ਵੇ।
ਤੂੰ ਤੁਰ ਗਿਉਂ ਰੰਗ ਰੰਗੂਨ ਮਾਣਣ,
ਇਧਰ ਭੈਣੀ ਨੂੰ ਵਜ ਗਏ ਜੰਦਰੇ ਵੇ।

ਜਿਥੇ ਜ਼ਫਰ ਦਾ ਸਫਰ ਸੀ ਖਤਮ ਹੋਇਆ,
ਉਥੋਂ ਤੁਰਿਉਂ ਆਜ਼ਾਦੀ ਦਾ ਬਣ ਪਾਂਧੀ।
ਤੇਰੇ ਤਿਆਗ ਤਪ ਤੇਜ ਦੀ ਕੁਖ ਵਿਚੋਂ,
ਲਿਆ ਕਾਂਗਰਸ ਜਨਮ ਅਵਤਾਰ ਗਾਂਧੀ।

ਜਦ ਤਕ ਚਮਕਦਾ ਰਹੇਗਾ ਚੰਦ ਸੂਰਜ,
ਭਾਰਤ ਭੁਲੇਗਾ ਨਹੀਂ ਕਮਾਈ ਤੇਰੀ।
ਨਾਮਧਾਰੀ ਦੇ ਹਿਰਦੇ ਤੇ ਸਦਾ ਰਹਿ ਸੀ,
ਚੀਨੀ ਵਾਲਿਆ ਉਕਰੀ ਜੁਦਾਈ ਤੇਰੀ।

*ਨਾਮਧਾਰੀ ਸਿੱਖਾਂ ਨੇ ਬਾਬਾ ਰਾਮ ਸਿੰਘ ਜੀ ਦਾ ਇਹ ਨਾਂ ਰੱਖਿਆ ਸੀ ਕਿਉਂਕਿ ਉਹ ਚੀਨੀ ਘੋੜੀ ਤੇ ਸਵਾਰ ਹੋਇਆ ਕਰਦੇ ਹਨ।

# ਖਰਬੂਜੇ

—ਬਿਬੇਕ ਸਿੰਘ ਬਾਜਵਾ

ਮੈਂ ਜੇਹੜੀ ਗੱਲ ਕਰਨ ਲੱਗਾ ਹਾਂ ਏਹ ਕੋਈ ਸੰਨ ਇਕੰਵਜਾ-ਬਵੰਜਾ ਦੀ ਹੋਵੇਗੀ। ਓਹਨਾਂ ਵੱਕਤਾਂ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਿਸਾਖੀ ਦੇ ਮੇਲੇ ਤੇ ਜ਼ਰੂਰ ਹੀ ਆਉਂਦੇ ਹੁੰਦੇ ਸੀ ਸ੍ਰੀ ਅੰਮ੍ਰਿਤਸਰ। ਇਸ ਕਰਕੇ ਸੱਭ ਨੂੰ ਪਤਾਂ ਹੁੰਦਾ ਸੀ ਕਿ ਗੁਰੂ ਜੀ ਦੇ ਦਰਸ਼ਨ ਵਿਸਾਖੀ ਤੇ ਜ਼ਰੂਰ ਹੀ ਹੋਣਗੇ। ਅਸੀਂ ਓਦੋਂ ਜ਼ਿਲ੍ਹਾ ਗੁਰਦਾਸ ਪੁਰ ਪਿੰਡ ਅਰਜ਼ੂ ਚੱਕ ਹੁੰਦੇ ਸਾਂ। ਮੇਰੇ ਭਰਾ ਬਲਕਾਰ ਸਿੰਘ ਤੇ ਹਰਭਜਨ ਸਿੰਘ ਯੂਪੀ ਅਮਰੋਹੇ ਸ਼ੂਗਰ ਮਿਲ ਵਿਚ ਨੌਕਰੀ ਕਰਦੇ ਹੁੰਦੇ ਸੀ।

ਇਹ ਮਿਲ ਸ. ਇੰਦਰ ਸਿੰਘ ਚੀਫ ਨਾਮਧਾਰੀ ਵਜੋਂ ਜਾਣੀ ਜਾਂਦੀ ਸੀ। ਮਾਲਕ ਚਾਹੇ ਹੋਰ ਕੋਈ ਸੀ ਇਦਰ ਸਿੰਘ ਦੀ ਵਜਾ ਕਰਕੇ ਏਥੇ ਸੈਂਕੜੇ ਨਾਮਧਾਰੀ ਨੌ ਜਵਾਨ ਕੰਮ ਕਰਦੇ ਸੀ। ਏਸ ਮਿਲ ਵਿਚ ਸਤਿਗੁਰੂ ਜੀ ਕਈ ਵਾਰੀ ਦਰਸ਼ਨ ਦਿੱਤੇ ਸੀ। ਓਸ ਵਕਤ ਏਸ ਮਿਲ ਦੀ ਹੀ ਦਾਣਾ ਖੰਡ ਸੋਧੀ ਖਾ ਸਕਦੇ ਸੀ ਹੋਰ ਕਿਸੇ ਦੀ ਨਹੀਂ। ਏਹੋ ਈ ਸਤਿਗੁਰੂ ਜੀ ਨੇ ਹੁਕਮ ਕੀਤਾ ਸੀ। ਬਲਕਾਰ ਸਿੰਘ ਦਾ ਸਤਿਗੁਰਾਂ ਨਾਲ ਪਿਆਰ ਓਥੇ ਹੀ ਪੈ ਗਿਆ ਸੀ।

ਵਿਸਾਖੀ ਦੇ ਮੇਲੇ ਤੇ ਸਤਿਗੁਰੂ ਜੀ ਦਰਸ਼ਨ ਦਿੱਤੇ ਸੀ ਅਤੇ ਲੱਖਾਂ ਲੋਕ ਆਏ ਤੇ ਮੇਰੇ ਭਰਾ ਵੀ ਆਏ ਹੋਏ ਸੀ। ਬਲਕਾਰ ਸਿੰਘ ਨੇ ਗੁਰੂ ਜੀ ਦੇ ਚਰਨਾਂ ਵਿਚ ਚਰਨ ਪੌਣ ਦੀ ਅਰਜ਼ ਕੀਤੀ ਤਾਂ ਅਰਜ਼ ਮਨਜ਼ੂਰ ਹੋ ਗਈ। ਨਾ ਓਹਨਾਂ ਪੁਛਿਆ ਤੇ ਨਾ ਏਹਨਾਂ ਦੱਸਿਆ ਕੇ ਪਿੰਡ ਕਿਥੇ ਹੈ। ਹੁਕਮ ਹੋਇਆ ਕਿ ਡਰੈਵਰ ਨੂੰ ਅਡਰੈਸ ਲਖਾ ਜਾਵੋ। ਡਰੈਵਰ ਨੂੰ ਅਡਰੈਸ ਲਿਖਾਇਆ ਤਾ ਉਹ ਹੈਰਾਨ ਹੋ ਗਿਆ ਕਿ ਐਡੀ ਦੂਰ ਸਿਰਫ ਚਰਨ ਪੌਣ ਹੀ ਜਾਣਾ ਹੈ। ਸਤਿਗੁਰੂ ਵੀ ਮੌਜ ਦੇ ਮਾਲਕ ਹਨ ਕੋਈ ਮੇਲਾ ਹੁੰਦਾ ਤਾਂ ਵੀ ਸੀ।

ਇਹਨਾਂ ਪਿੰਡ ਆ ਕੇ ਦੱਸਿਆ ਤਾਂ ਸਾਰੇ ਪਿੰਡ ਨੂੰ ਚਾ ਹੀ ਚੜ੍ਹ ਗਿਆ ਸੀ।

ਇਕ ਦਿਨ ਔਣ ਤੋਂ ਪਹਿਲਾਂ ਸਾਰੇ ਪਿੰਡ ਵਿਚ ਛੜਕਾ ਕੀਤਾ ਸੀ। ਏਸ ਤਰ੍ਹਾਂ ਲਗਦਾ ਸੀ ਜਿਵੇਂ ਇਸ ਪਿੰਡ ਵਿਚ ਬਾਰਿਸ਼ ਪਈ ਹੋਵੇ।

ਸਾਰੇ ਪਿੰਡ ਦੇ ਕੋਠਿਆਂ ਉਤੇ ਵੀ ਪਾਣੀ ਤਰੌਂਕਿਆ ਗਿਆ ਸੀ। ਭਾਵ ਕਿਸੇ ਪਾਸਿਓਂ ਹੀ ਹਵਾ ਆਵੇ ਤਾਂ ਗੁਰੂ ਜੀ ਨੂੰ ਠੰਡੀ ਹਵਾ ਆਵੇ। ਓਦੋਂ ਗਰਮੀ ਤੋਂ ਬਚਣ ਵਾਸਤੇ ਏਹੋ ਹੀ ਜ਼ਰੀਆ ਸੀ। ਬਿਜਲੀ ਦੀ ਤਾਂ ਓਦੋਂ ਪਰਛਾਵਾਂ ਵੀ ਨਹੀਂ ਸੀ ਦਿਸਦਾ।



ਜੇੜੇ ਪਾਸਿਓਂ ਸਤਿਗੁਰਾਂ ਔਣਾ ਸੀ ਓਸ ਪਾਸੇ ਸਾਰਾ ਪਿੰਡ ਹੀ ਕੱਠਾ ਹੋਇਆ ਪਿਆ ਸੀ। ਕਿਸੇ ਜਵਾਕ ਨੇ ਰੌਲਾ ਪਾ ਦਿੱਤਾ ਕੇ ਔਹ ਆ ਗਏ ਔਹ ਆ ਗਏ।

ਸਤਿਗੁਰਾਂ ਦੀ ਜੀਪ ਦੂਰੋਂ ਘੱਟਾ ਉਡੌਂਦੀ ਆਉਂਦੀ ਸੀ। ਉਦੋਂ ਪੱਕੀਆਂ ਸੜਕਾਂ ਨਹੀਂ ਸਨ ਹੁੰਦੀਆਂ। ਸਤਿਗੁਰਾਂ ਦੇ ਔਣ ਤੋਂ ਪਹਿਲਾਂ ਸਾਡੇ ਪਿਤਾ ਸਰਦਾਰ ਸਿੰਘ ਨੇ ਖੂਹ ਦੇ ਪਾਣੀ ਨਾਲ ਖਰਬੂਜੇ ਠੰਡੇ ਕਰ ਰਖੇ ਸੀ। ਖੂਹ ਵੀ ਬਿਲਕੁਲ ਪਿੰਡ ਦੇ ਨਾਲ ਹੀ ਸੀ ਅਤੇ ਖੂਹ ਉਤੇ ਛਾਂ ਵੀ ਬੜੀ ਸੀ। ਸਾਰਾ ਦਿਨ ਸੂਰਜ ਨਹੀਂ ਸੀ ਦਿੱਸਦਾ।

ਇਸ ਕਰਕੇ ਗੁਰੂ ਜੀ ਦਾ ਡੇਰਾ ਖੂਹ ਉਤੇ ਹੀ ਲਵਾਇਆ ਸੀ ਅਤੇ ਸਤਿਗੁਰਾਂ ਦੇ ਬੈਠਣ ਵਾਸਤੇ ਇਕ ਪਲੰਘ ਡਾਹਿਆ ਗਿਆ ਸੀ। ਉਸਦੇ ਪਾਵਿਆਂ ਨਾਲ ਡਾਂਗਾਂ ਬੰਨ੍ਹ ਕੇ ਉਤੇ ਬਹੁਤ ਹੀ ਵਧੀਆ ਫੁਲਕਾਰੀ ਬੰਨੀ ਸੀ ਤਾਂ ਕਿ ਰੁੱਖਾਂ ਤੋਂ ਗੁਰੂ ਜੀ ਉਤੇ ਕੋਈ ਜਾਨਵਰ ਵਿਠ ਨਾ ਕਰ ਦੇਵੇ। ਸੱਭ ਦੇ ਬੈਠਨ ਵਾਸਤੇ ਚਾਦਰਾਂ ਖੇਸ ਵਛਾਏ ਹੋਏ ਸੀ। ਅਤੇ ਪਲੰਘ ਦੇ ਅਗੇ ਪੰਜ-ਛੇ ਪੰਡਾਂ ਖਰਬੂਜਿਆਂ ਦਾ ਢੇਰ ਲਾ ਰੱਖਿਆ ਸੀ। ਜਦੋਂ ਪਲੰਘ ਤੇ ਗੁਰੂ ਜੀ ਬੈਠੇ ਤਾਂ ਏਹੋ ਨਜ਼ਾਰਾ ਵੇਖਣ ਵਾਲਾ ਸੀ।

ਸਤਿਗੁਰੂ ਜੀ ਏਨੇ ਖੁਸ਼ ਸੀ ਕਿ ਮੈਂ ਦੱਸ ਨਹੀਂ ਸਕਦਾ। ਸਤਿਗੁਰਾਂ ਦੇ ਦਰਸ਼ਨ ਕਰਕੇ ਸਾਰਾ ਪਿੰਡ ਹੀ ਗਦ-ਗਦ ਹੋ ਗਿਆ ਸੀ।

ਓਥੇ ਹੀ ਸਾਰਾ ਦੁਪਿਹਰਾ ਕੱਟਿਆ ਸੀ। ਸਤਿਗੁਰਾਂ ਦੇ ਭੋਗ ਲਾਣ ਤੋਂ ਬਾਅਦ ਸੱਭ ਨੇ ਖਰਬੂਜੇ ਰੱਜ ਕੇ ਛਕੇ ਸੀ। ਸਤਿਗੁਰੂ ਜੀ ਖ਼ਰਬੂਜੇ ਛਕ ਕੇ ਬਹੁਤ ਹੀ ਪਰਸੰਨ ਹੋਏ ਸੀ।

ਸਾਨੂੰ ਬਹੁਤ ਹੀ ਖੁਸ਼ੀਆਂ ਦਿੱਤੀਆਂ। ਸਤਿਗੁਰੂ ਜੀ ਹੁਕਮ ਕੀਤਾ ਕਿ ਅਗਲੇ ਸਾਲ ਮਿਠਿਆਂ ਖਰਬੂਜਿਆਂ ਦੇ ਬੀਜ ਬੀਜਿਓ ਜੇ। ਉਹ ਇਸ ਕਰਕੇ ਕਿ ਕੋਈ ਕੋਈ ਕੌੜਾ ਫਿੱਕਾ ਵੀ ਨਿਕਲਦਾ।

ਅਸੀਂ ਅਗਲੇ ਸਾਲ ਏਸੇ ਤਰ੍ਹਾਂ ਹੀ ਕੀਤਾ ਸੀ। ਸਾਡੇ ਪਿੰਡ ਓਦੋਂ ਕਰਬੂਜੇ ਬੀਜਨ ਦਾ ਬੜਾ ਰਿਵਾਜ ਸੀ। ਵੇਚਣ ਦਾ ਨਹੀਂ ਸੀ। ਖਾਣ-ਪੀਣ ਤੋਂ ਕੋਈ ਨਹੀਂ ਸੀ ਰੋਕਦਾ। ਸਾਡੇ ਪਿੰਡ ਦੇ ਚਾਰ-ਚੁਫੇਰੇ ਛੋਟੇ-ਛੋਟੇ ਪਿੰਡ ਸਨ। ਸਾਡਾ ਪਿੰਡ ਵੀ ਛੋਟਾ ਹੀ ਸੀ। ਰਾਤ ਨੂੰ ਜੇ ਕੋਈ ਵਾਜ ਮਾਰਦਾ ਸੀ ਤਾਂ

ਸਾਰਿਆਂ ਪਿੰਡਾਂ ਵਿਚ ਸੁਣੀ ਜਾਂਦੀ ਸੀ ਭਾਵ ਕੇ ਏਨੇ ਨੇੜੇ-ਨੇੜੇ ਪਿੰਡ ਸਨ। ਇਨ੍ਹਾਂ ਪੰਜਾਂ ਪਿੰਡਾਂ ਵਿਚ ਨਾਮਧਾਰੀ ਸਾਡਾ ਪਰਿਵਾਰ ਹੀ ਸੀ। ਹੋਰ ਕੋਈ ਨਹੀਂ ਸੀ। ਸਾਨੂੰ ਸਾਰੇ ਲੋਕ ਭਾਈ ਕਰਕੇ ਹੀ ਸੱਦਦੇ ਸੀ। ਸਾਡੀ ਅੱਲ ਹੀ ਭਾਈ ਪੈ ਗਈ ਸੀ। ਜਦੋਂ ਗੁਰੂ ਜੀ ਚਲੇ ਗਏ ਤਾਂ ਸਾਡੇ ਪਿੰਡ ਦਿਆਂ ਲੋਕਾਂ ਨੇ ਦੂਸਰੇ ਪਿੰਡ ਦਿਆਂ ਲੋਕਾਂ ਨੂੰ ਦੱਸਣਾ ਕਿ ਸਾਡੇ ਪਿੰਡ ਭਾਈਆਂ ਦਾ ਗੁਰੂ ਆਇਆ ਸੀ। ਬੱਲੇ-ਬੱਲੇ ਵਈ ਭਾਈਆਂ ਦਾ ਗੁਰੂ ਤਾਂ ਵੇਖਣ ਵਾਲਾ ਸੀ। ਏਨਾ ਸੁੰਦਰ ਸਰੀਰ ਏਨਾ ਜਵਾਨ, ਏਨਾ ਸੋਹਣਾ। ਜਦੋਂ ਕਿਸੇ ਵਲ ਝਾਕਦਾ ਸੀ ਓਹੋ ਅਗੋਂ ਨੀਵੀਂ ਪਾ ਲੈਂਦਾ ਸੀ। ਉਹਦੇ ਵੱਲ ਝਾਕਿਆ ਨਹੀਂ ਸੀ ਜਾਂਦਾ। ਏਨਾ ਓਹਦਾ ਤੇਜ ਸੀ ਅਸੀਂ ਓਦੋਂ ਝਾਕਦੇ ਸਾਂ ਜਦੋਂ ਓਹਨਾਂ ਦੀ ਨਿਗਾਹ ਪਾਸੇ ਹੁੰਦੀ ਸੀ। ਏਨਾਂ ਖੂਬਸੂਰਤ ਬੰਦਾ ਅਸਾਂ ਅੱਜ ਤੀਕ ਨਹੀਂ ਵੇਖਿਆ। ਅਗੋਂ ਉਹਨਾਂ ਕਹਿਣਾ ਕੇ ਯਾਰ ਤੁਸੀਂ ਸਾਨੂੰ ਵੀ ਦੱਸਣਾ ਸੀ। ਓਹੋ ਭਰਾਵਾਂ ਚੇਤਾ ਹੀ ਨਹੀਂ ਆਇਆ। ਪਰ ਅਗਲੇ ਸਾਲ ਉਨ੍ਹਾਂ ਫੇਰ ਆਉਣਾ ਜੇ ਓਹੋ ਭਾਇਆਂ ਨੂੰ ਕਹਿ ਕੇ ਗਿਆ ਹੈ ਕਿ ਅਗਲੇ ਸਾਲ ਮਿੱਠੇ ਖਰਬੂਜਿਆਂ ਦਾ ਬੀਜ ਬੀਜਿਓ ਜੇ। ਲੈ ਭਾਈ ਭਾਉ! ਹੁਣ ਜਦੋਂ ਆਇਆ ਸਾਨੂੰ ਪਿੰਡ ਜ਼ਰੂਰ ਦੱਸੀਂ। ਜੇਹੜਾ ਸੁਣਦਾ ਸੀ ਉਸ ਨੂੰ ਪਛੋਤਾਵਾ ਲੱਗ ਜਾਂਦਾ ਸੀ। ਇਹ ਖ਼ਬਰ ਹੌਲੀ-ਹੌਲੀ ਸਾਰੇ ਪਿੰਡਾਂ ਵਿੱਚ ਫੈਲ ਗਈ ਸੀ। ਕਈਆਂ ਸਾਡੇ ਕੋਲੋਂ ਵੀ ਆ ਕੇ ਪੁਛਣਾ ਕਿ ਤੁਹਾਡੇ ਗੁਰੂ ਨੇ ਹੁਣ ਕਦੋਂ ਆਉਣਾ ਹੈ। ਅਸਾਂ ਦਸਨ ਕਿ ਹਲੇ ਸੱਤ-ਅੱਠ ਮਹੀਨੇ ਪਏ ਹੋਏ ਨੇ। ਚੋਖਾ ਚਿਰ ਸੁਣ ਕੇ ਮਯੂਸ ਜਿਹਾ ਹੋ ਕੇ ਆਖਣਾ ਕੇ ਭਾਈ ਜੀ ਹੁਣ ਜਦੋਂ ਆਏ ਸਾਨੂੰ ਜ਼ਰੂਰ ਦਸਿਉ ਜੇ।

ਹਰ ਸਾਲ ਦੀ ਤਰ੍ਹਾਂ ਗੁਰੂ ਜੀ ਅੰਮ੍ਰਿਤਸਰ ਵਿਸਾਖੀ ਤੇ ਪਹੁੰਚ ਗਏ ਸੀ ਅਤੇ ਮੇਰੇ ਦੋਵੇਂ ਭਰਾ ਵੀ ਪਹੁੰਚ ਗਏ ਸੀ। ਬਲਕਾਰ ਸਿੰਘ ਇਸ ਵਾਰ ਫਿਰ ਅਰਜ਼ ਕੀਤੀ ਪਰ ਨਾ ਮਨਜ਼ੂਰ ਹੋਈ। ਬਲਕਾਰ ਸਿੰਘ ਨੇ ਖਰਬੂਜਿਆ ਦੀ ਯਾਦ ਦਵਾਈ। ਗੁਰੂ ਜੀ ਆਖਿਆ ਕਿ ਮੈਨੂੰ ਯਾਦ ਏ ਪਰ ਮੇਰੇ ਕੋਲ ਇਸ ਵਾਰੀ ਟਾਈਮ ਨਹੀਂ ਪਰ ਮੇਰੇ ਖਰਬੂਜੇ ਤੁਸੀਂ ਫਲਾਣੀ ਤਰੀਕ ਨੂੰ ਕਲਾਨੌਰ ਲੈ ਕੇ ਆਵੋ। ਅਜੇ ਮੇਰੇ ਭਰਾ ਤਾਂ ਪਿੰਡ ਪਹੁੰਚੇ ਹੀ ਨਹੀਂ ਸਨ ਤੇ ਸਾਡੇ ਘਰੇ ਲੋਕ ਇੱਕਠੇ ਹੋਈ ਜਾਂਦੇ ਸੀ ਕੋਈ ਤਾਂ ਪੁਛਨ ਆਉਂਦਾ ਸੀ ਕੇ ਤੁਹਾਡਾ ਗੁਰੂ ਕਦੋਂ ਆਵੇਗਾ। ਕਈਆਂ ਨੂੰ ਭੁਲੇਖਾ ਸੀ ਕੇ ਖੌਰੇ ਅੱਜ ਹੀ ਆਉਣਾ ਹੈ। ਸਾਡੇ ਪਿਤਾ ਨੇ ਸੱਭ ਨੂੰ ਭਰੋਸਾ ਦਿੱਤਾ ਸੀ ਕਿ ਜਦੋਂ ਆਏ ਅਸੀਂ ਤੁਹਾਨੂੰ ਜ਼ਰੂਰ ਦੱਸਾਂਗੇ। ਗੁਰੂ ਜੀ ਦੇ ਆਉਣ ਦੀ ਪੱਕੀ ਉਮੀਦ ਸੀ ਅਤੇ ਸਭ ਨੂੰ ਖਰਬੂਜੇ ਰਜਾ-ਰਜਾ ਕੇ ਖਵਾਏ ਸੀ। ਜਦੋਂ ਮੇਰੇ ਭਰਾਵਾਂ ਆਣ ਕੇ ਦੱਸਿਆ ਕਿ ਗੁਰੂ ਜੀ ਨਹੀਂ ਆ ਰਹੇ ਤਾਂ ਸਾਰਾ ਪਿੰਡ ਹੀ ਮੂੰਹ ਭੈੜਾ ਕਰੀ ਫਿਰਦਾ ਸੀ ਅਤੇ ਸਾਰੇ ਪਿੰਡਾਂ ਨੂੰ ਸਮਾਚਾਰ ਭੇਜ ਦਿੱਤਾ ਸੀ ਕਿ ਗੁਰੂ ਜੀ ਨਹੀਂ ਆਉਣਾ। ਸਤਿਗੁਰਾਂ ਦੀ ਦੱਸੀ ਹੋਈ ਤਰੀਕ ਤੇ ਅਸੀਂ ਤਿੰਨੇ ਭਰਾ ਖ਼ਰਬੂਜਿਆਂ ਦੀਆਂ ਪੰਡਾਂ ਬੰਨ੍ਹ ਕੇ ਕਲਾਨੌਰ ਨੂੰ ਚੱਲ ਪਏ। ਕਲਾਨੌਰ ਸਾਡੇ ਪਿੰਡੋਂ ਵੀਹ ਕੋਹ ਪੈਂਡਾ ਸੀ ਪਰ ਸਾਨੂੰ ਮੁਰਬੇ ਹੀ ਜਾਪਦਾ ਸੀ।

ਅਸੀਂ ਸਵੇਰ ਦੇ ਤੁਰੇ ਹੋਏ ਲੌਢੇ ਵੇਲੇ ਪਹੁੰਚ ਗਏ ਸਾਂ।

ਜਦੋਂ ਅਸੀਂ ਸਤਿਗੁਰਾਂ ਦੇ ਡੇਰੇ ਗਏ ਤਾਂ ਸੰਤ ਰਤਨ ਸਿੰਘ ਜੀ ਬੜੇ ਖੁਸ਼ ਹੋਏ ਤਾਂ ਦੱਸਿਆ ਕਿ ਤੁਹਾਨੂੰ ਸਵੇਰੇ ਸਤਿਗੁਰਾਂ ਯਾਦ ਕੀਤਾ ਸੀ।

ਇਹ ਸੁਣ ਕੇ ਅਸੀਂ ਗਦ-ਗਦ ਹੋ ਗਏ ਸਾਂ ਅਤੇ ਸਾਡਾ ਸਾਰਾ ਥਕੇਵਾਂ ਲੱਥ ਗਿਆ ਸੀ। ਸਤਿਗੁਰਾਂ ਦੇ ਦਰਸ਼ਨ ਦੀਵਾਨ ਵਿਚ ਜਾ ਕੇ ਕੀਤੇ ਸੀ। ਸਤਿਗੁਰਾਂ ਬੋਲਣਾ ਤਾਂ ਨਹੀਂ ਸੀ ਪਰ ਸਾਨੂੰ ਉਹਨਾਂ ਨਦਰੋ ਨਦਰ ਨਿਹਾਲ ਕਰ ਦਿੱਤਾ ਸੀ। ਬਿਨਾਂ ਬੋਲਣ ਤੋਂ ਜੋ ਦੇਣਾ ਦੇ ਦਿੱਤਾ ਸੀ। ਸਾਨੂੰ ਵੀ ਪਤਾ ਲਗ ਗਿਆ ਸੀ ਕੇ ਸਾਨੂੰ ਖੁਸ਼ੀਆਂ ਬਹੁਤ ਮਿਲੀਆਂ ਹਨ। ਅਗਲੇ ਸਵੇਰ ਆਸਾ ਦੀ ਵਾਰ ਤੋਂ ਬਾਅਦ ਮੇਲੇ ਦੀ ਸਮਾਪਤੀ ਹੋ ਗਈ ਸੀ ਪਰ ਸਾਰੇ ਪਿੰਡ ਵਿਚ ਚਰਣ ਪਾਉਣੇ ਅਜੇ ਬਾਕੀ ਸਨ।

ਸਤਿਗੁਰੂ ਜੀ ਨੇ ਸੂਬੇ ਕੋਲੋ ਘਰਾਂ ਦੀ ਲਿਸਟ ਦੀ ਜਾਣਕਾਰੀ ਲੈ ਕੇ ਇਕ ਸਿੱਖ ਨੂੰ ਹੁਕਮ ਕੀਤਾ ਕਿ ਤੂੰ ਘਰ ਚਲ। ਪਹਿਲਾਂ ਤੇਰੇ ਘਰੋਂ ਹੀ ਸ਼ੁਰੂ ਹੋਣਾ ਹੈ।

ਉਹ ਤਾ ਮਾਰਦਾ ਕਿਲਕਾਰੀਆਂ ਭੱਜ ਗਿਆ। ਉਸ ਦੀ ਪੱਗ ਇਥੇ ਹੀ ਡਿਗ ਪਈ ਤੇ ਵਾਲ ਵੀ ਖੁਲ ਗਏ ਸੀ ਅਤੇ ਸਤਿਗੁਰੂ ਜੀ ਵੀ ਮਗਰ ਤੁਰ ਪਏ। ਸਤਿਗੁਰਾਂ ਦੇ ਮਗਰ ਸਾਰਾ ਮੇਲਾ ਹੀ ਤੁਰ ਪਿਆ ਜਿਵੇਂ ਲੋਕਾਂ ਦਾ ਘਰਾਂ ਨੂੰ ਜਾਣ ਨੂੰ ਜੀ ਨਹੀਂ ਸੀ ਕਰਦਾ। ਜੀ ਤਾਂ ਸਾਡਾ ਵੀ ਨਹੀਂ ਸੀ ਕਰਦਾ। ਅਸੀਂ ਵੀ ਨਾਲ ਹੋ ਤੁਰੇ।

ਜਦੋਂ ਉਸ ਸਿੱਖ ਦੇ ਘਰ ਚਰਨ ਪਾਣ ਲਗੇ ਤਾਂ ਇਕ ਚਰਨ ਦਲੀਜ਼ ਦੇ ਅੰਦਰ ਧਰਿਆ ਹੀ ਸੀ ਤੇ ਇਕ ਅਜੇ ਪਿਛੇ ਹੀ ਸੀ ਤਾਂ ਅਗਲਾ ਚਰਨ ਵੀ ਪਿਛੇ ਕਰ ਲਿਆ। ਉਸ ਸਿੱਖ ਨੂੰ ਵੀ ਪਤਾ ਸੀ ਜੋ ਦਾਲ ਵਿਚ ਕਾਲਾ ਹੈ। ਉਹ ਆ ਕੇ ਚਰਨਾਂ ਤੇ ਡਿਗ ਪਿਆ ਆਖੇ ਸਤਿਗੁਰਾਂ ਮੇਰੇ ਅੰਦਰ ਆ ਜਾ। ਸਤਿਗੁਰੂ ਜੀ ਆਖਣ ਕੇ ਤੂੰ ਆਪਣੇ ਭਰਾ ਨੂੰ ਅੰਦਰੋਂ ਕੱਢ ਮੈਂ ਤਾਂ ਤੇਰੇ ਅੰਦਰ ਆਵਾਂਗਾਂ। ਉਸ ਆਖਿਆ ਮੇਰਾ ਮਾਂ-ਪਿਓ ਜਾਇਆ ਭਾਈ ਹੈ। ਮੈਨੂੰ ਏਸ ਮੌਤ ਨਾ ਮਾਰੋ ਜਿਉਂ ਜਾਣੋਂ ਮੇਰੇ ਅੰਦਰ ਆ ਜਾਓ। ਮੈਨੂੰ ਜੋ ਮਰਜ਼ੀ ਸਜ਼ਾ ਦੇ ਦਿਉ ਮੈਂ ਭਰਾਗਾਂ। ਉਸ ਸਿੱਖ ਦੇ ਬਾਰ ਮੂਹਰੇ ਦੋ ਢਾਈ ਕਨਾਲਾਂ ਥਾਂ ਖਾਲੀ ਪਿਆ ਹੋਇਆ ਸੀ। ਉਹ ਸਾਰਾ ਹੀ ਸੰਗਤ ਨਾਲ ਭਰਿਆ ਪਿਆ ਸੀ।

ਸਤਿਗੁਰੂ ਜੀ ਨਾ ਤਾਂ ਉਹਦੇ ਅੰਦਰ ਜਾਣ ਤੇ ਨਾ ਹੀ ਓਥੋਂ ਅਗਲੇ ਘਰ ਜਾਣ। ਕਾਫੀ ਚਿਰ ਝੰਮੇਲਾ ਜਾਰੀ ਰਿਹਾ।

ਉਹ ਸਿੱਖ ਤਰਲੇ ਕਰੀ ਜਾਂਦਾ ਸੀ ਤੇ ਸਤਿਗੁਰੂ ਜੀ ਪੂਰੇ ਲਾਲੋ਼ ਲਾਲ ਸਨ।

ਆਖਿਰ ਸੂਬੇ ਨੇ ਆਖਿਆ ਸੱਚੇ ਪਾਤਸ਼ਾਹ ਜੇ ਕੋਈ ਸਿੱਖ ਗਲਤੀ ਨਾ ਕਰੇ ਤਾਂ ਤੁਸੀਂ ਕਿਸਨੂੰ ਬਖ਼ਸ਼ੋਗੇ। ਤੁਸੀਂ ਤਾਂ ਬਖਸ਼ਣਹਾਰ ਹੋ। ਇਸ ਦੀ ਗਲਤੀ ਬਖ਼ਸ਼ੋ ਤੇ ਕੰਮ ਨਬੇੜੋ। ਟਾਇਮ ਅਗੇ ਹੀ ਬਹੁਤ ਹੋ ਗਿਆ ਹੈ। ਅਜੇ ਕਈ ਘਰਾਂ ਵਿਚ ਚਰਨ ਪਾਉਣੇ ਹਨ।

ਪਹਿਲੀ ਬਿਸਮਿਲਾ ਹੀ ਗਲਤ ਹੋ ਗਈ ਏ ਅਗੇ ਕੀ ਬਣੇਗਾ। ਸੂਬੇ ਦੀ ਗਲ ਸੁਣਕੇ ਜਾਪਦਾ ਸੀ ਜਿਵੇਂ ਗੁੱਸਾ ਲੱਥ ਗਿਆ ਸੀ। ਸਤਿਗੁਰਾਂ ਆਖਿਆ ਜੇਹੜਾ ਮੈ ਡੰਨ ਲਾਵਾਂਗਾ ਭਰੋਗੇ?

ਸੂਬੇ ਵੀ ਤੇ ਉਸ ਸਿੱਖ ਨੇ ਆਖਿਆ ਜੀ ਭਰਾਂਗੇ।

ਚੰਗਾ ਫਿਰ ਏਹ ਇਕ ਮਹੀਨਾ ਭੈਣੀ ਸਾਹਿਬ ਤੋਂ ਬਾਹਰ ਨਹੀਂ ਜਾ ਸਕਦਾ।

ਸਤਿ ਬਚਨ ਕਹਿ ਕੇ ਉਸ ਸਿੱਖ ਨੇ ਜੈਕਾਰਾ ਬੋਲ ਦਿੱਤਾ। ਮਗਰ ਸਾਰੀ ਸੰਗਤ ਨੇ ਬੋਲ ਦਿੱਤਾ। ਬਸ ਫੇਰ ਕੀ ਸੀ ਲਹਿਰਾਂ ਬਹਿਰਾਂ ਹੋ ਗਈਆਂ। ਸਤਿਗੁਰੂ ਜੀ ਉਸ ਦੇ ਅੰਦਰ ਚਲੇ ਗਏ ਤੇ ਜੋ ਤਿਲ ਫੁਲ ਸੀ ਉਸਨੇ ਮਥਾ ਟੇਕ ਦਿੱਤਾ।

ਸਤਿਗੁਰੂ ਜੀ ਅਗਲੇ ਘਰਾਂ ਵਲ ਤੁਰ ਪਏ। ਏਥੇ ਕੁਵੇਲਾ ਹੋਣ ਕਰਕੇ ਏਹ ਲੇਟ ਫਿਰ ਅਗਲਿਆਂ ਘਰਾਂ ਵਿਚੋਂ ਕਢੀ ਜਾਂਦੇ ਸੀ। ਕਿਸੇ ਦੇ ਘਰ ਖੜੇ-ਖੜੋਤੇ ਹੀ ਵਾਪਿਸ ਹੋ ਜਾਂਦੇ ਸੀ ਕਿਸੇ ਦੇ ਘਰ ਗੋਡਾ ਨਿਵਾਕੇ ਹੀ ਉਠ ਪੈਂਦੇ ਸੀ। ਉਤੋਂ ਗਰਮੀ ਵੀ ਬੜੀ ਹੋ ਗਈ ਸੀ। ਫੇਰ ਵੀ ਗੁਰੂ ਜੀ ਨੇ ਸਾਰਿਆਂ ਘਰਾਂ ਵਿਚ ਚਰਨ ਪਾ ਕੇ ਹੀ ਛੱਡੇ ਸੀ।

ਕਲਾਨੌਰ ਦੇ ਸਿੱਖਾਂ ਨੂੰ ਬੜੀਆਂ ਖੁਸ਼ੀਆਂ ਦਿੱਤੀਆਂ ਸੀ। ਮੈਂ ਉਸ ਸੂਬੇ ਦੀ ਗੱਲ ਵੀ ਕਰਨੀ ਏ। ਸਾਰੇ ਗੁਰਦਾਸਪੁਰ ਜ਼ਿਲ੍ਹੇ ਦਾ ਉਹ ਇਕਲਾ ਹੀ ਸੂਬਾ ਸੀ। ਮੈਂ ਉਸ ਦਾ ਨਾਮ ਤਾਂ ਭੁਲ ਗਿਆ ਹਾਂ ਪਰ ਉਹ ਬੜਾ ਸੋਹਣਾ ਜਵਾਨ ਸੀ ਅਤੇ ਸਰੀਰ ਦੀ ਬੜੀ ਫਬ ਸੀ ਅਤੇ ਖੁਸ਼ ਦਿਲ ਤੇ ਮਖੌਲੀਆ ਵੀ। ਉਸ ਦੀ ਜ਼ਬਾਨ ਵਿਚ ਏਨਾ ਰਸ ਸੀ ਕਿ ਓਪਰੇ ਨੂੰ ਆਪਣਾ ਬਣਾ ਲੈਂਦਾ ਸੀ। ਅੰਦਰੋਂ ਬਾਹਰੋਂ ਇਕ ਸੀ।

ਲਗੋ ਚਾਰੇ ਸਿੱਖ ਨੂੰ ਗੁਰੂ ਨਾਲੋਂ ਦੂਰ ਨਹੀਂ ਸੀ ਜਾਣ ਦਿੰਦਾ।

ਕਾਂ੍ਹਿਆਂ ਸਿੱਖਾਂ ਦੇ ਗੁਨਾਹ ਆਪਣੇ ਜੁੰਮੇ ਲੈ ਕੇ ਸਿੱਖਾਂ ਨੂੰ ਗੁਰੂ ਨਾਲ ਜੋੜਦਾ ਸੀ ਅਤੇ ਗੁਰੂ ਜੀ ਵੀ ਉਸ ਦੀ ਗੱਲ ਨਹੀਂ ਮੋੜਦੇ। ਮੈਂ ਉਸ ਦੀ ਸਿਫਤ ਕੀ ਕਰਾਂ ਮੈਨੂੰ ਉਹਦੇ ਹਾਣ ਦੇ ਸ਼ਬਦ ਨਹੀਂ ਲੱਭਦੇ। ਫਿਰ ਵੀ ਮੈਂ ਅੱਜ ਦਿਆਂ ਸੂਬਿਆਂ ਨੂੰ ਅਰਜ ਕਰਾਂਗਾ ਜੇ ਸੂਬਾ ਬਣਨਾ ਹੈ ਤਾਂ ਉਸ ਸੂਬੇ ਵਰਗੇ ਬਣਨ।

*—ਪਿੰਡ ਬੁਡੀ ਮਾੜੀ*

*ਢਾਣੀ ਨਾਲੀ ਦਾ ਪੁਲ ਜ਼ਿਲ੍ਹਾ ਸਿਰਸਾ ਹਰਿਆਣਾ*

## 'ਫਾਸ਼ੀਵਾਦ ਨੂੰ ਵੰਗਾਰ' 'ਤੇ ਗੋਸ਼ਟੀ

ਜਲੰਧਰ-ਬੀਤੇ ਦਿਨੀਂ ਇਥੇ ਕੇਂਦਰੀ ਪੰਜਾਬੀ ਲੇਖਕ ਸਭਾ ਵਲੋਂ ੫ ਆਬ ਪ੍ਰਕਾਸ਼ਨ ਦੇ ਸਹਿਯੋਗ ਨਾਲ ਸਪੇਨ ਦੀ ਕਮਿਊਨਿਸਟ ਆਗੂ ਡੋਲੋਰਸ ਇਬਾਰੂਰੀ ਦੀ ਸਵੈ-ਜੀਵਨੀ 'ਫਾਸ਼ੀਵਾਦ ਨੂੰ ਵੰਗਾਰ' ਉਪਰ ਗੋਸ਼ਟੀ ਕਰਵਾਈ ਗਈ। ਪੁਸਤਕ ਉਪਰ ਚਰਚਾ ਪੜ੍ਹਦਿਆਂ ਡਾ. ਜਸ ਮੰਡ ਨੇ ਕਿਹਾ ਕਿ ਪੁਸਤਕ ਵਿੱਚ ਖਾਨਾਜੰਗੀ ਵਾਲੇ ਸਾਲਾਂ ਬਾਰੇ ਭਰਪੂਰ ਵੇਰਵਾ ਮਿਲਦਾ ਹੈ, ਪਰ ਇਬਾਰੂਰੀ ਪਾਰਟੀ ਦੇ ਅੰਦਰੂਨੀ ਸੰਘਰਸ਼ ਬਾਰੇ ਚੁੱਪ ਹੈ ਜਿਸਦੀ ਕਿ ਸਵੈ ਜੀਵਨੀ ਲਿਖਦਿਆਂ ਉਸ ਤੋਂ ਆਸ ਕੀਤੀ ਜਾਂਦੀ ਸੀ। ਦੇਸ਼ ਭਗਤ ਯਾਦਗਾਰ ਹਾਲ ਵਿਖੇ ਹੋਏ ਇਸ ਸਮਾਗਮ 'ਚ ਡਾ. ਮੰਡ ਨੇ ਅੱਗੇ ਕਿਹਾ ਕਿ ਪੁਸਤਕ ਨੂੰ ਸਮੇਂ ਦੇ ਉਸ ਪ੍ਰਸੰਗ 'ਚ ਦੇਖਣ ਦੀ ਲੋੜ ਹੈ, ਜਦੋਂ ਇਹ ਲਿਖੀ ਗਈ, ਕਿੰਨ੍ਹਾਂ ਹਾਲਤਾਂ 'ਚ ਲਿਖੀ ਗਈ।

ਪੁਸਤਕ ਉਪਰ ਬਹਿਸ ਦਾ ਆਰੰਭ ਕਰਦਿਆਂ ਹਰਵਿੰਦਰ ਭੰਡਾਲ ਨੇ ਕਿਹਾ ਕਿ ਸਵੈਜੀਵਨੀ ਪਾਰਟੀ ਲਾਈਨ ਤੋਂ ਇੱਧਰ-ਉੱਧਰ ਦੀ ਕੋਈ ਗੱਲ ਨਹੀਂ ਕਰਦੀ, ਇਸ ਕਰਕੇ ਇਹ ਸਵੈ-ਜੀਵਨੀ ਘੱਟ ਤੇ ਪਾਰਟੀ ਦਸਤਾਵੇਜ਼ ਵੱਧ ਲੱਗਦੀ ਹੈ। ਡਾ. ਜਗਵਿੰਦਰ ਜੋਧਾ ਤੇ ਡਾ. ਮਨਿੰਦਰ ਕਾਂਗ ਨੇ ਬਹਿਸ ਨੂੰ ਅੱਗੇ ਤੋਰਿਆ।

ਬਹਿਸ ਨੂੰ ਸਮੇਟਦਿਆਂ ਡਾ. ਰਜਨੀਸ਼ ਬਹਾਦਰ ਸਿੰਘ ਨੇ 'ਫਾਸ਼ੀਵਾਦ ਨੂੰ ਵੰਗਾਰ' ਪੁਸਤਕ ਨੂੰ ਇਸ ਗੱਲੋਂ ਮਹੱਤਵਪੂਰਨ ਕਰਾਰ ਦਿੱਤਾ ਕਿ ਉਸ ਵੇਲੇ ਸਪੇਨ 'ਚ ਕਮਿਊਨਿਸਟਾਂ ਦੀ ਹਾਲਤ ਦੇ ਨਾਲ-ਨਾਲ ਸੰਸਾਰ ਭਰ 'ਚ ਇਸ ਲਹਿਰ ਦੀਆਂ ਨੀਤੀਆਂ ਤੇ ਸੰਘਰਸ਼ਾਂ ਦੀ ਰੂਪ ਰੇਖਾ ਦੀਆਂ ਝਲਕਾਂ ਵੀ ਪੇਸ਼ ਕਰਦੀ ਹੈ। ਇਸ ਸਮਾਗਮ ਦੀ ਪ੍ਰਧਾਨਗੀ ਉੱਘੇ ਪੰਜਾਬੀ ਲੇਖਕ ਪਿਆਰਾ ਸਿੰਘ ਭੋਗਲ, ਕਰਨੈਲ ਸਿੰਘ ਨਿੱਝਰ, ਡਾ: ਰਜਨੀਸ਼ ਬਹਾਦਰ ਸਿੰਘ ਤੇ ਜਗਦੀਸ਼ ਸਿੰਘ ਵਰਿਆਮ ਨੇ ਕੀਤੀ। ਸਮਾਗਮ ਦੌਰਾਨ ਪੁਸਤਕ ਦੇ ਅਨੁਵਾਦਕ ਬੂਟਾ ਸਿੰਘ ਨੇ ਆਪਣੇ ਅਨੁਵਾਦ ਦੇ ਅਹਿਸਾਸ ਵੀ ਸਾਂਝੇ ਕੀਤੇ।

ਆਪਣੇ ਪ੍ਰਧਾਨਗੀ ਭਾਸ਼ਣ ਵਿੱਚ ਪ੍ਰੋ ਪਿਆਰਾ ਸਿੰਘ ਭੋਗਲ ਨੇ ਸਪੇਨ ਦੀ ਖਾਨਾਜੰਗੀ ਤੇ ਇਸ ਵਿੱਚ ਸੰਸਾਰ ਭਾਈਚਾਰੇ ਵੱਲੋਂ ਨਿਭਾਈ ਮਹੱਤਵਪੂਰਨ ਭੂਮਿਕਾ ਦਾ ਜ਼ਿਕਰ ਕੀਤਾ। ਉਨ੍ਹਾਂ ਨੇ ਕਿਹਾ ਕਿ ਇਸ ਜੰਗ ਦੌਰਾਨ ਦੁਨੀਆਂ ਭਰ ਦੇ ਬੁੱਧੀਜੀਵੀ, ਚਿੰਤਕ, ਲੇਖਕ ਫਾਸ਼ੀਵਾਦ ਦੇ ਖਿਲਾਫ਼ ਡਟੇ ਤੇ ਕਈ ਸਪੇਨ 'ਚ ਜਾ ਕੇ ਲੜੇ ਵੀ। ਸਮਾਗਮ ਵਿਚ ਹੋਰਨਾਂ ਤੋਂ ਇਲਾਵਾ ਤਾਰਕੀਨ, ਪ੍ਰੋ. ਸੁਰਜੀਤ ਜੱਜ, ਤ੍ਰਿਲੋਚਨ ਤਰਨਤਾਰਨ, ਨਛੱਤਰ ਤਰਨਤਾਰਨ, ਸਰਬਜੀਤ ਮੁਠੱਡਾ, ਸੁਕੀਰਤ, ਕਾਮਰੇਡ ਰਾਜੇਸ਼ਵਰ ਸਿੰਘ, ਦੇਸਰਾਜ ਕਾਲੀ, ਭਗਵੰਤ ਰਸੂਲਪੁਰੀ, ਬਲਬੀਰ ਪਰਵਾਨਾ, ਕੇਸਰ ਸਿੰਘ ਵੀ ਸ਼ਾਮਿਲ ਹੋਏ। ਸਟੇਜ ਸਕੱਤਰ ਦੀ ਭੂਮਿਕਾ ਪ੍ਰੋ. ਕੁਲਵੰਤ ਸਿੰਘ ਸੰਧੂ ਨੇ ਨਿਭਾਈ। ਸੁਖਦੇਵ ਸਿੰਘ ਗਰੇਵਾਲ ਦੀ ਗ਼ਜ਼ਲ

# ਪਹਿਲੇ ਵਿਸ਼ਵ ਕੱਪ ਹਾਕੀ ਕਲੱਬ ਦੀ ਮੇਜ਼ਬਾਨੀ ਲਈ ਭਾਰਤ ਪੱਬਾਂ ਭਾਰ

—ਕੁਲਦੀਪ ਸਿੰਘ ਪੱਟੀ



ਭਾਵੇਂ ਭਾਰਤ ਦੀ ਹਾਕੀ ਓਲੰਪਿਕ ਅਤੇ ਵਿਸ਼ਵ ਕੱਪ ਵਿਚ ਪਿਛਲੇ ਕੁਝ ਸਮੇਂ ਤੋਂ ਭਾਰਤੀ ਹਾਕੀ ਪ੍ਰਬੰਧਕਾਂ ਦੀ ਲੱਤਾਂ ਖਿੱਚ ਸਿਆਸਤ ਕਾਰਨ ਤਮਗੇ ਜਿੱਤਣ ਤੋਂ ਬੇਵਸ ਤੇ ਲਾਚਾਰ ਹੈ, ਪਰ ਭਾਰਤੀ ਹਾਕੀ ਦਾ ਭਵਿੱਖ ਫਿਰ ਵੀ ਉਜਲ ਹੀ ਨਜ਼ਰ ਆ ਰਿਹਾ ਹੈ ਕਿਉਂਕਿ ਵਿਸ਼ਵ ਹਾਕੀ ਸੰਘ ਦਾ ਮੌਜੂਦਾ ਪ੍ਰਧਾਨ ਲੀਏਡਰੋ ਨੇਗਰੀ ਭਾਰਤ ਹਾਕੀ ਦੀ ਪ੍ਰਫੁਲਤਾ ਲਈ ਗੰਭੀਰ ਜਾਪਦਾ ਹੈ। ਇਸੇ ਮੱਦੇ ਨਜ਼ਰ ਹੀ ਵਿਸ਼ਵ ਹਾਕੀ ਸੰਘ ਵਲੋਂ ਦਸੰਬਰ ਮਹੀਨੇ ੨੦੧੦ ਵਿਚ ਪੰਡਤ ਜਵਾਹਰ ਲਾਲ ਨਹਿਰੂ ਸਟੇਡੀਅਮ ਦਿੱਲੀ ਵਿਖੇ ਜਿਥੇ ਕਿ ਓਲੰਪੀਅਨ ਹਾਕੀ ਜਾਦੂਗਰ ਸ੍ਰੀ ਧਿਆਨ ਚੰਦ ਦਾ ਬੁੱਤ ਸਥਾਪਤ ਹੈ, ਵਿਖੇ ਪਹਿਲਾ ਵਿਸ਼ਵ ਕੱਪ ਹਾਕੀ ਕਲੱਬ ਮੁਕਾਬਲਾ ਕਰਵਾਇਆ ਜਾ ਰਿਹਾ ਹੈ ਜਿਸ ਵਿਚ ਵਿਸ਼ਵ ਦੇ ਚੋਟੀ ਦੇ ੮ ਹਾਕੀ ਕਲੱਬਾਂ ਦੀਆਂ ਹਾਕੀ ਟੀਮਾਂ ਸਣੇ ਭਾਰਤ ਭਿੜਨਗੀਆਂ।

ਭਾਰਤੀ ਹਾਕੀ ਕਲੱਬ ਟੀਮ ਲਈ ਇਹ ਸੁਨਿਹਰੀ ਮੌਕਾ ਹੋਵੇਗਾ ਕਿ ੮ ਵਾਰ ਓਲੰਪਿਕ ਤੇ ਇਕ ਵਾਰ ਵਿਸ਼ਵ ਕੱਪ ਜੇਤੂ ਭਾਰਤੀ ਹਾਕੀ ਕਲੱਬ ਦੀ ਟੀਮ ਚੋਟੀ ਦੀ ਚੁਣ ਕੇ ਘਰ ਦੇ ਮੈਦਾਨ ਵਿਚ ਜੇਤੂ ਮੱਲਾਂ ਮਾਰਨ ਲਈ ਸੰਘਰਸ਼ ਹੁਣ ਤੋਂ ਆਰੰਭ ਕਰ ਦੇਵੇ।

ਵਿਸ਼ਵ ਹਾਕੀ ਸੰਘ ਦੇ ਪ੍ਰਧਾਨ ਲੀਏਡਰੋ ਨੇਗਰੀ ਦੀ ਭਾਰਤੀ ਹਾਕੀ ਉਤਸ਼ਾਹਤ ਕਰਨ ਦੀ ਨੀਅਤ ਨਾਲ ਹੀ ਹੁਣ ਭਾਰਤ ਨੂੰ ੨੦੧੧ ਵਿਚ ਹੋਣ ਵਾਲੀ ਪੁਰਸ਼ ਹਾਕੀ ਚੈਂਪੀਅਨਜ਼ ਟਰਾਫੀ ਦੀ ਵੀ ਮੇਜ਼ਬਾਨੀ ਮਿਲ ਗਈ ਹੈ। ਭਾਰਤ ਨੂੰ ਚੈਂਪੀਅਨਜ਼ ਟਰਾਫੀ ਦੀ ਮੇਜ਼ਬਾਨੀ ਤੀਜੀ ਵਾਰ ਮਿਲੀ ਹੈ ਕਿਉਂਕਿ ਭਾਰਤ ੧੯੯੬ ਤੇ ੨੦੦੫ ਵਿਚ ਵੀ ਕਰ ਚੁੱਕਾ ਹੈ।

ਹੁਣ ਭਾਰਤ ਨੇ ਹਾਕੀ ਖਿਡਾਰੀਆਂ ਸਿਰ ਜ਼ਿੰਮੇਵਾਰੀ ਵਧ ਗਈ ਹੈ ਕਿ ਉਹ ੨੦੧੦ ਦੇ ਦਸੰਬਰ ਮਹੀਨੇ ਪਹਿਲੇ ਵਿਸ਼ਵ ਕੱਪ ਹਾਕੀ ਕਲੱਬ ਲਈ ਟੀਮ ਦੀ ਚੋਣ ਕੈਸੀ ਕਰਦੇ ਹਨ। ਇਹ ਮੁਕਾਬਲਾ ਵੀ ਭਾਰਤ ਲਈ ਮੇਜ਼ਬਾਨੀ ਦੇ ਬਾਵਜੂਦ ਕਿਤੇ ਚਨੌਤੀ ਨਾ ਬਣ ਜਾਵੇ ਕਿਉਂਕਿ ਭਾਰਤ ਵਿਚ ਹਾਕੀ ਇੰਡੀਆ ਤੇ ਭਾਰਤੀ ਹਾਕੀ ਸੰਘ ਦਾ ਵਿਵਾਦ ਤੇ ਇੱਟ ਕੁੱਤੇ ਦਾ ਵੈਰ ਹਾਲੇ ਜਾਰੀ ਹੈ।

ਉਧਰ ਕੇ. ਪੀ ਐਸ. ਗਿਲ ਦੀ ਜੱਥੇਬੰਦੀ ਨੇ ਦਿੱਲੀ ਹਾਈ ਕੋਰਟ ਦੇ ਫੈਸਲੇ ਪਿਛੋਂ ਭੂਪਾਲ ਵਿਖੇ ਸਫਲ ਕੌਮੀ ਹਾਕੀ ਮੁਕਾਬਲਾ ਪੁਰਸ਼ਾਂ ਦਾ ਕਰਵਾ ਲਿਆ ਹੈ। ਹਾਕੀ ਅਲੋਚਕ ਅਫਸੋਸ ਨਾਲ ਲਿਖ ਰਿਹਾ ਹੈ ਕਿ ਭਾਰਤੀ ਹਾਕੀ ਮਹਿਲਾ ਟੀਮ ਲਈ ਇਹ ਸਾਜ਼ਿਸ਼ ਜਾਂ ਚਾਲ ਤਕਨੀਕੀ ਪੱਖੋਂ ਨੁਕਸਾਨਦੇਹ ਹੈ ਕਿ ਭਾਰਤੀ ਮਹਿਲਾ ਹਾਕੀ ਟੀਮ ਜੋ ਕਿ ਵਿਸ਼ਵ ਮਹਿਲਾ ਹਾਕੀ ਕੱਪ ਅਗਸਤ ਸਤੰਬਰ ਲਈ ਵਿਦੇਸ਼ਾਂ ਵਿਚ ਅਭਿਆਸੀ ਮੈਚ ਖੇਡ ਰਹੀ ਹੈ, ਦੀ ਇਕ ਮਨੀਪੁਰ ਦੀ ਖਿਡਾਰਨ ਨਾਲ ਇਕ ਸਾਬਕਾ ਹਾਕੀ ਓਲੰਪੀਅਨ ਕੋਚ ਮਹਾਰਾਜ ਐਮ. ਕੇ ਕੌਸ਼ਿਕ ਦਾ ਸ਼ਰੀਰਕ ਸ਼ੋਸ਼ਨ ਦਾ ਮਾਮਲਾ ਬੇਹੱਦ ਨਿੰਦਣਯੋਗ ਹੈ। ਪਰ ਸਾਡਾ ਇਹ ਪੱਖ ਹੈ ਕਿ ਅਜਿਹੀ ਘਟਨਾ ਨਾਲ ਭਾਰਤੀ ਮਹਿਲਾ ਦੇ ਭਵਿਖ ਤੇ ਕੋਈ ਅਸਰ ਨਹੀਂ ਪਵੇਗਾ ਕਿਉਂਕਿ ਭਾਰਤੀ ਮਹਿਲਾ ਹਾਕੀ ਟੀਮ ਲਈ ਮਿਆਰੀ ਮਹਿਲਾ ਹਾਕੀ ਨਰਸਰੀ ਤਿਆਰ ਹੋ ਰਹੀ ਹੈ। ਅਸੀਂ ਹਾਕੀ ਖਿਡਾਰਨਾਂ ਨੂੰ ਭਾਰਤੀ ਮਹਿਲਾ ਹਾਕੀ ਟੀਮ ਲਈ ਖੇਡਣ ਦੀ ਪ੍ਰੇਰਣਾ ਦਿੰਦੇ ਹਾਂ।

ਮਹਿਲਾ ਹਾਕੀ ਖਿਡਾਰਨਾਂ ਨੂੰ ਚੰਗੀਆਂ ਨੌਕਰੀਆਂ ਮਿਲ ਰਹੀਆਂ ਹਨ। ਜ਼ਿਕਰਯੋਗ ਪਹਿਲੂ ਹੈ ਕਿ ਜੇ ਵਿਸ਼ਵ ਹਾਕੀ ਸੰਘ ਵਲੋਂ ਭਾਰਤ ਵਿਚ ਮਹਿਲਾ ਵਿਸ਼ਵ ਕੱਪ ਹਾਕੀ ਕਲੱਬ ਦਸੰਬਰ ਮਹੀਨੇ ਸ਼ੁਰੂ ਕੀਤਾ ਜਾ ਰਿਹਾ ਹੈ ਤਾਂ ਸੰਭਵ ਹੈ ਕਿ ਭਾਰਤ ਦੇ ਹਾਕੀ ਦੇ ਉਜਲ ਭਵਿੱਖ ਲਈ ਭਵਿੱਖ ਵਿਚ ਮਹਿਲਾ ਹਾਕੀ ਕਲੱਬ ਵਿਸ਼ਵ ਮੁਕਾਬਲਾ ਅਤੇ ਜੂਨੀਅਰ ਵਿਸ਼ਵ ਕਲੱਬ ਹਾਕੀ ਮੁਕਾਬਲਾ ਸ਼ੁਰੂ ਹੋ ਸਕਦਾ ਹੈ। ਜਿਸ ਨਾਲ ਭਾਰਤੀ ਹਾਕੀ ਖਿਡਾਰੀਆਂ ਨੂੰ ਹੋਰ ਖੇਡਣ ਦੇ ਸੁਨਿਹਰੀ ਮੌਕੇ ਮਿਲਣਗੇ।

ਭਾਰਤ ਵਿਚ ਖੇਡਾਂ ਦੇ ਚੰਗੇ ਪ੍ਰਬੰਧਕਾਂ ਤੇ ਸਾਨੂੰ ਮਾਣ ਹੈ ਕਿ ਸ. ਮਨਮੋਹਨ ਸਿੰਘ ਪ੍ਰਧਾਨ ਮੰਤਰੀ ਦੇ ਕਾਰਜਕਾਲ ਵਿਚ ਖੇਡ ਮੰਤਰੀ ਸ. ਮਨੋਹਰ ਸਿੰਘ ਗਿੱਲ ਦੀ ਛਤਰ ਛਾਇਆ

ਹੇਠ ੧੯ਵਾਂ ਰਾਸ਼ਟਰ ਮੰਡਲ ਖੇਡ ਮੇਲਾ ਦਿੱਲੀ ਵਿਖੇ ਭਾਰਤੀ ਓਲੰਪਿਕ ਸੰਘ ਦੇ ਪ੍ਰਧਾਨ ਸ੍ਰੀ ਸੁਰੇਸ਼ ਕਲਮਾਡੀ ਦੇ ਸਹਿਯੋਗ ਨਾਲ ਹੋ ਰਿਹਾ ਹੈ। ਭਾਰਤ ਵਿਚ ਖੇਡ ਉਤਸਾਹ ਵਧ ਰਿਹਾ ਹੈ ਤੇ ਭਾਰਤੀ ਖੇਡ ਪਨੀਰੀ ਸਮੇਤ ਹਾਕੀ ਪਨੀਰੀ ਦੀ ਅਸੀਂ ਪਿੱਠ ਥਾਪੜਦੇ ਹਾਂ ਕਿ ਉਹ ਹਾਕੀ ਦੀ ਜੋਤ ਜਗਦੀ ਰੱਖਣ ਅਤੇ ਖਾਸ ਕਰਕੇ ਸਾਡੀਆਂ ਹਾਕੀ ਧੀਆਂ ਬੁਲੰਦ ਹੌਂਸਲੇ ਨਾਲ ਬੇਫਿਕਰ ਹੋ ਕੇ ਖੇਡਣ। ਅਸੀਂ ਹਾਕੀ ਵਾਲੀਆਂ ਧੀਆਂ ਦੀ ਇੱਜ਼ਤ ਮਾਣ ਲਈ ਲਹਿਰ ਪ੍ਰਚੰਡ ਕਰਾਂਗੇ ਤਾਂ ਕਿ ਬੱਚੀਆਂ ਨੂੰ ਖੇਡਣ ਸਮੇਂ ਸੁਰਖਿਆ ਤੇ ਹੌਂਸਲਾ ਮਿਲੇ।

ਸਾਡੀ ਭਾਰਤ ਸਰਕਾਰ ਤਾਂ ਭਵਿਖ ਵਿਚ ਉਲੰਪਿਕ ਖੇਡਾਂ ਦੀ ਮੇਜ਼ਬਾਨੀ ਕਰਨ ਲਈ ਯੋਜਨਾਬੰਦੀ ਕਰ ਰਹੀ ਹੈ ਅਤੇ ਯੂ. ਪੀ. ਏ. ਸਰਕਾਰ ਦੇ ਸੰਚਾਲਕ ਸ੍ਰੀਮਤੀ ਸੋਨੀਆ ਗਾਂਧੀ ਤੇ ਮਹਿਲਾ ਰਾਸ਼ਟਰਪਤੀ ਸ੍ਰੀਮਤੀ ਪ੍ਰਤਿਭਾ ਪਾਟਿਲ ਨੂੰ ਖੇਡ ਲੇਖਕ ਅਪੀਲ ਕਰਦੇ ਹਨ ਕਿ ਭਵਿੱਖ ਵਿਚ ਖਿਡਾਰਨਾਂ ਦੀ ਸੁਰਖਿਆ ਤੇ ਸਨਮਾਨ ਲਈ ਇਕ ਵਿਸ਼ੇਸ਼ ਅਨੁਸ਼ਾਸਨ ਸੈਲ ਕਾਇਮ ਕਰਕੇ ਆਚਰਨਹੀਣ ਕੋਚਾਂ ਦੇ ਸ਼ਿਕੰਜੇ ਕੱਸੇ ਜਾਣ ਤਾਂਕਿ ਖਿਡਾਰਣਾਂ ਹੋਰ ਕੌਮਾਂਤਰੀ ਤਗਮੇ ਜਿੱਤ ਕੇ ਲਿਆਉਣ।

ਲੇਖ ਦਾ ਕੇਂਦਰ ਬਿੰਦੂ ਭਾਰਤ ਵਿਚ ਹੋ ਰਹੀ ਪਹਿਲੀ ਵਿਸ਼ਵ ਕੱਪ ਹਾਕੀ ਕਲੱਬ ਤੇ ਹੀ ਕੇਂਦਰਤ ਰੱਖਦੇ ਹਾਂ ਕਿ ਜਿਹੜੀਆਂ ੮ ਟੀਮਾਂ ਇਸ ਮੁਕਾਬਲੇ ਵਿਚ ਹਿੱਸਾ ਲੈਣਗੀਆਂ ਉਹਨਾਂ ਵਿਚ ਭਾਰਤ ਆਸਟਰੇਲੀਆ ਜਰਮਨੀ ਦਾ ਦਾਖ਼ਲਾ ਸਿੱਧਾ ਹੈ। ਕਲੱਬ ਹਾਕੀ ਵਿਸ਼ਵ ਕੱਪ ਮੁਕਾਬਲਾ ਨਾਕਆਊਟ ਸਿਸਟਮ ਅਧਾਰਤ ਖਿਡਾਉਣ ਦੀ ਸਿਫਾਰਸ਼ ਵਿਸ਼ਵ ਹਾਕੀ ਸੰਘ ਨੇ ਕੀਤੀ ਹੈ। ਵਿਸ਼ਵ ਹਾਕੀ ਸੰਘ ਅਨੁਸਾਰ ਪੰਜ ਹਾਕੀ ਤੀਆਂ ਚੋਟੀ ਦੀਆਂ ਟੀਮਾਂ ਹਰੇਕ ਕੌਂਟੀਨੈਟ ਤੋਂ ਸੱਦੀ ਜਾਵੇਗੀ। ਭਾਰਤ ਵਿਚ ਹਾਕੀ ਨੂੰ ਚੰਗੀ ਸਪਾਂਸਰ ਮਿਲ ਰਹੀ ਹੈ ਤੇ ਮਾਰਚ ਵਿਚ ਹੋਏ ੧੨ਵੇਂ ਵਿਸ਼ਵ ਹਾਕੀ ਕੱਪ ਦਿੱਲੀ ਵਿਖੇ ਵਿਸ਼ਵ ਹਾਕੀ ਸੰਘ ਬੇਹੱਦ ਪ੍ਰਭਾਵਤ ਹੋਇਆ ਹੈ ਕਿ ਭਾਰਤ ਵਿਚ ਹਾਕੀ ਦਾ ਟੇਲੈਂਟ ਦੁਨੀਆਂ ਵਿਚ ਸਭ ਤੋਂ ਵੱਧ ਹੈ। ਸਾਡੇ ਲਈ ਇਹ ਮਾਣ ਵਾਲੀ ਗੱਲ ਹੈ। ਹਾਕੀ ਵਿਚ ਉਤਰਾਅ ਚੜ੍ਹਾਅ ਆਉਂਦੇ ਰਹਿੰਦੇ ਭਾਰਤੀ ਹਾਕੀ ਫਿਰ ਮੱਲਾਂ ਮਾਰੇਗੀ। ਵਿਸ਼ਵ ਕੱਪ ਹਾਕੀ ਕਲੱਬ ਮੁਕਾਬਲੇ ਵਿਚ ਦਸੰਬਰ ੨੦੧੦ ਦੇ ਕੁਆਰਟਰ ਫਾਈਨਲ, ਸੈਮੀਫਾਈਨਲ ਤੇ ਫਾਈਨਲ ਮੈਚ ਭਾਰਤ ਵਿਚ ਹਾਕੀ ਕਲੱਬ ਕਲਚਰ ਹੋਰ ਉਤਸ਼ਾਹਤ ਕਰਨਗੇ। ਪਾਠਕੋ ਚੇਤੇ ਰਹੇ ਇਗਲੈਂਡ, ਕਨੇਡਾ, ਹਾਲੈਂਡ ਤੇ ਨਿਊਜ਼ੀਲੈਂਡ ਸਮੇਤ ਯੂਰਪੀ ਦੇਸਾਂ ਵਿਚ ਕਲੱਬ ਹਾਕੀ ਕਲਚਰ ਬਹੁਤ ਉਤਸਾਹੀ ਹੈ। ਚੀਨ ਵੀ ਇਸ ਪਾਸੇ ਵਧ ਰਿਹਾ ਹੈ ਪਰ ਪਾਕਿਸਤਾਨ ਵਿਚ ਬੁਰਕੇ ਕਾਰਨ ਹਾਕੀ ਖਿਡਾਰਨਾਂ ਖੁਲ੍ਹ ਕੇ ਨਹੀਂ ਖੇਡ ਸਕਦੀਆਂ। ਖਿਦੋ ਖੂੰਡੀ ਤੋਂ ਸ਼ੁਰੂ ਹਾਕੀ ਦਾ ਜੋ ਵਿਸ਼ਵ ਕੱਪ ਹਾਕੀ ਕਲੱਬ ਸ਼ੁਰੂ ਹੋਵੇ, ਸ਼ੁਭ ਸ਼ਗਨ ਹੈ।

## ਭਲਵਾਨਾਂ ਦੇ ਟੱਬਰ 'ਚੋਂ ਕਰਤਾਰ ੧੪ਵੀਂ ਵਾਰ ਵਿਸ਼ਵ ਚੈਂਪੀਅਨ

*—ਕੁਲਦੀਪ ਸਿੰਘ ਪੱਟੀ*

ਸ. ਕਰਤਾਰ ਸਿੰਘ ਢਿੱਲੋਂ ਸੁਰਸਿੰਘੀਆ ਮਾਝੇ ਦਾ ਉਹ ਜੱਟ ਜੇਤੂ ਜਰਨੈਲ ਹੈ ਜਿਸਨੇ ਵਿਸ਼ਵ ਵੈਟਰਨਜ਼ ਕੁਸ਼ਤੀ ਮੁਕਾਬਲੇ ਵਿਚ ੧੪ਵੀਂ ਵਾਰ ਸੋਨ ਤਮਗਾ ਜਿੱਤ ਕੇ ਭਲਵਾਨਾਂ ਦੇ ਟੱਬਰ ਦੀਆਂ ਦੁਨੀਆ ਵਿਚ ਧੁੰਮਾਂ ਪਾ ਕੇ ਭਾਰਤੀ ਭਲਵਾਨੀ ਦੇ ਪੁੰਗਰਦੇ ਪੌਠਿਆਂ ਨੂੰ ਉਤਸ਼ਾਹਤ ਕੀਤਾ ਹੈ। ਕਰਤਾਰ ਸਿੰਘ ਭਲਵਾਨੀ ਦੇ ਖੇਤਰ ਵਿਚ ਦੋ ਸਦੀਆਂ ਦਾ ਉਹ ਯੋਧਾ ਹੈ ਜੋ ਨੌਜਵਾਨਾਂ ਨੂੰ ਨਸ਼ਿਆਂ ਵਿਰੁੱਧ ਵੀ ਲਾਮਬੰਦ ਕਰਦਾ ਹੈ ਅਤੇ ਕੁਸ਼ਤੀ ਦਾ ਉਹ ਪੰਜਾਬ ਖੇਡ ਵਿਭਾਗ ਦਾ ਸਾਬਕਾ ਡਾਇਰੈਕਟਰ ਹੁਣ ਕੁਸ਼ਤੀ ਕੋਚ ਵੀ ਹੈ। ਕਰਤਾਰ ਸਿੰਘ ਸੁਭਾਅ ਦਾ ਬਹੁਤ ਮਿਲਾਪੜਾ ਸਭਿਅਕ ਤੇ ਯਾਰਾਂ ਦਾ ਯਾਰ ਹੈ। ਉਸਨੇ ਭਾਰਤੀ ਭਲਵਾਨੀ ਵਿਚ ਮਿੱਟੀ ਦੇ ਅਖਾੜੇ ਤੋਂ ਗੱਦਿਆਂ ਦੀ ਕੁਸ਼ਤੀ ਤੱਕ ਨਵੀਂ ਕ੍ਰਾਂਤੀ ਲਿਆਂਦੀ ਹੈ। ਪੰਜਾਬ ਦਾ ਖੇਡ ਡਾਇਰੈਕਟਰ ਹੋਣ ਵੇਲੇ ਉਸਨੇ ਪੰਜਾਬ ਦੇ ਭਲਵਾਨਾਂ ਨੂੰ ਚੰਗੀਆਂ ਸਹੂਲਤਾਂ ਪ੍ਰਦਾਨ ਕਰਵਾਈਆਂ। ਭਲਵਾਨੀ ਖੇਤਰ ਵਿਚ ਉਹ ਚਾਨਣ ਮੁਨਾਰਾ ਹੈ।

ਕਰਤਾਰ ਸਿੰਘ ਨੇ ਸਾਲ ੨੦੧੦ ਵਿਚ ਸੱਵਿਟਜ਼ਰਲੈਂਡ ਵਿਖੇ ਹੋਈਆਂ ਵਿਸ਼ਵ ਵੈਟਰਨਜ਼ ਕੁਸ਼ਤੀ ਚੈਂਪੀਅਨਸ਼ਿਪ ਵਿਚ ਫਾਈਨਲ ਗੇੜ ਵਿਚ ਆਸਟਰੀਆ ਦੇ ਫਰੈਂਜ ਟਮਿਮੈਨੂੰ ਨੂੰ ਹਰਾ ਕੇ ੧੪ਵੀਂ ਵਾਰ ਵਿਸ਼ਵ ਵੈਟਰਨਜ਼ ਕੁਸ਼ਤੀ ਦਾ ਖਿਤਾਬ ਚੁੰਮਿਆ ਹੈ। ਕਰਤਾਰ ਨੇ ਸੈਮੀਫਾਈਨਲ ਵਿਚ ਰੂਸੀ ਭਲਵਾਨ ਦਪਿਤਰੀ ਖਲਬਿਨਕੋਬ ਨੂੰ ਹਰਾਇਆ। ਕਰਤਾਰ ਸਿੰਘ ਦੀ ਕੁਸ਼ਤੀ ਤਕਨੀਕੀ ਪੁਆਇੰਟ ਲੈ ਕੇ ਜਿੱਤਣ ਵਾਲੀ ਹੈ। ਉਹ ਦੋ ਵਾਰੀ ਏਸ਼ੀਅਨ ਖੇਡਾਂ ਵਿਚ ਸੋਨ ਤੇ ਇਕ ਵਾਰ ਚਾਂਦੀ ਤਮਗਾ ਜੇਤੂ ਹੈ। ਭਾਰਤ ਸਰਕਾਰ ਤੋਂ ਉਹ ਪਦਮਸ਼੍ਰੀ ਤੇ ਅਰਜਨ ਐਵਾਰਡ ਜੇਤੂ ਹੈ। ਅੱਜ ਕੱਲ ਉਹ ਪੰਜਾਬ ਪੁਲਿਸ ਵਿਚ ਡੀ. ਆਈ. ਜੀ. ਪਟਿਆਲਾ ਰੇਂਜ ਹੈ। ਉਸਨੇ ਕਈ ਵਾਰ ਕੌਮੀ ਕੁਸ਼ਤੀ ਸੋਨ ਤਮਗਾ ਅਤੇ ਸਰਵ ਭਾਰਤੀ ਪੁਲਿਸ ਖੇਡ ਦੀ ਕੁਸ਼ਤੀ ਦੇ ਸੋਨ ਤਮਗੇ ਜਿੱਤੇ ਹਨ ਉਹ ਸਰਵ ਭਾਰਤੀ ਤੇ ਪੰਜਾਬ ਕੁਸ਼ਤੀ ਦੇ ਵੀ ਪ੍ਰਤੀਨਿਧ ਹਨ ਤੇ ਹੋਲਾ



ਸ. ਕਰਤਾਰ ਸਿੰਘ ਪਹਿਲਵਾਨ ਦੀ ਇਕ ਪੁਰਾਣੀ ਤਸਵੀਰ। ਨਾਲ ਖੜ੍ਹੇ ਹਨ ਲੇਖਕ ਕੁਲਦੀਪ ਸਿੰਘ ਪੱਟੀ ਅਤੇ ਫੋਟੋਗ੍ਰਾਫਰ ਵੀ. ਪੀ. ਕਪੂਰ

ਮਹੱਲਾ ਕੁਸ਼ਤੀਆਂ ਦੇ ਪ੍ਰਮੁੱਖ ਪ੍ਰਬੰਧਕਾਂ ਵਿਚ ਉਤਰੀ ਭਾਰਤ ਦੇ ਪ੍ਰੈਸ ਕੇਂਦਰ ਜਲੰਧਰ ਦੇ ਹੰਸ ਰਾਜ ਇਨਡੋਰ ਸਟੇਡੀਅਮ ਵਿਖੇ ਉਚ ਕੋਟੀ ਦੀਆਂ ਕਾਂਟੇ ਦੀਆਂ ਕੁਸ਼ਤੀਆਂ ਕਰਾਉਂਦੇ ਰਹੇ ਹਨ। ਉਹ ਕੁਸ਼ਤੀ ਦੇ ਮਸੀਹਾ ਹਨ।

ਕਰਤਾਰ ਸਿੰਘ ਦਾ ਟੱਬਰ ਭਲਵਾਨਾਂ ਦਾ ਟੱਬਰ ਹੈ। ਉਸਦਾ ਵੱਡਾ ਭਰਾ ਸ. ਗੁਰਚਰਨ ਸਿੰਘ ਕੁਸ਼ਤੀ ਦਾ ਕੌਮਾਂਤਰੀ ਕੋਚ ਹੈ। ਉਸਦਾ ਛੋਟਾ ਭਰਾ ਸਰਵਣ ਸਿੰਘ ਵੀ ਪੰਜਾਬ ਪੁਲਿਸ 'ਚ ਚੋਟੀ ਦਾ ਮੱਲ ਹੈ। ਕਰਤਾਰ ਨੂੰ ਕੁਸ਼ਤੀ ਪਿਤਾ ਪੁਰਖੀ ਮਿਲੀ ਹੈ। ਕਰਤਾਰ ਦਾ ਭਤੀਜਾ ਰਣਧੀਰ ਸਿੰਘ ਧੀਰਾ ਵਿਸ਼ਵ ਯੂਨੀਵਰਸਿਟੀ ਕੁਸ਼ਤੀ ਵਿਚ ਸੋਨ ਤਮਗਾ ਜੇਤੂ ਹੈ। ਧੀਰਾ ਹੁਣ ਭਾਰਤੀ ਕੁਸ਼ਤੀ ਟੀਮ ਦਾ ਕੋਚ ਵੀ ਹੈ ਤੇ ਰਾਸ਼ਟਰਮੰਡਲ ਖੇਡਾਂ ਦਿੱਲੀ ਵਿਖੇ ਭਲਵਾਨੀ ਦੇ ਜੌਹਰ ਵਿਖਾਉਣ ਵਾਲੇ ਮੱਲਾਂ ਨੂੰ ਧੀਰਾ ਪਟਿਆਲੇ ਸਿਖਲਾਈ ਦੇ ਰਿਹਾ ਹੈ। ਰਾਸ਼ਟਰਮੰਡਲ ਖੇਡਾਂ ਵਿਚ ੩ ਤੋਂ ੧੪ ਅਕਤੂਬਰ ਤੱਕ ਕਰਤਾਰ ਸਿੰਘ ਹੋਰਾਂ ਦਾ ਭਲਵਾਨਾਂ ਦਾ ਟੱਬਰ ਰਾਸ਼ਟਰਮੰਡਲ ਕੁਸ਼ਤੀਆਂ ਦੇ ਪ੍ਰਮੁੱਖ ਕੁਸ਼ਤੀ ਪ੍ਰਬੰਧਕਾਂ ਵਿਚ ਸ਼ਾਮਲ ਹੋਵੇਗਾ। ਸਾਨੂੰ ਮਾਣ ਹੈ ਕਰਤਾਰ ਸਿੰਘ ਦੇ ਭਲਵਾਨਾਂ ਦੇ ਟੱਬਰ ਤੇ, ਜੋ ਸਦਾ ਜਿੱਤ ਕੇ ਭਾਰਤਮਾਤਾ ਦੀ ਜੈ ਦੇ ਨਾਅਰੇ ਲਾਉਂਦਾ ਹੈ।

ਜ਼ਿਕਰ ਤੇ ਮਾਣਯੋਗ ਗੱਲ ਇਹ ਹੈ ਕਿ ਕਰਤਾਰ ਹੋਰਾਂ ਦਾ ਕੁਸ਼ਤੀਆਂ ਘੁਲ ਕੇ ਵਿਸ਼ਵ ਸੋਨ ਤਮਗੇ ਜਿੱਤਣ ਵਾਲੇ ਰਿਕਾਰਡ ਹੋਲਡਰ ਟੱਬਰ ਪਿੰਡ ਸੁਰ ਸਿੰਘ ਦੇ ਸਰਕਾਰੀ ਹਾਈ ਸਕੂਲ ਵਿਖੇ ਸਾਲ ੧੯੫੯-੬੦ ਵਿਚ ਐਨ. ਆਈ. ਐਸ ਖੇਡ ਕੋਚ ਬਾਬਾ ਧਰਮ ਸਿੰਘ ਪੱਟੀ ਜੀ ਬਹਾਦਰਪੁਰ (ਹੁਸ਼ਿਆਰਪੁਰ) ਵਾਲਿਆਂ ਤੋਂ ਫੁੱਟਬਾਲ ਕੁਸ਼ਤੀ ਅਤੇ ਸਰੀਰਕ ਸਿੱਖਿਆ ਦੇ ਗੁਣ ਸਿਖਦੇ ਰਹੇ ਹਨ। ਬਾਬਾ ਧਰਮ ਸਿੰਘ ਪੱਟੀ ਵਰਿਆਮ ਦੇ ਖੇਡ ਲੇਖਕ ਸ. ਕੁਲਦੀਪ ਸਿੰਘ ਪੱਟੀ (ਦੀਪ ਅਲੋਪ) ਦੇ ਸਤਿਕਾਰ ਯੋਗ ਪਿਤਾ ਜੀ ਹਨ। ਲੇਖਕ ਪੱਟੀ ਨੇ ਵੀ ੧੯੫੯ ਵਿਚ ਸੁਰ ਸਿੰਘ (ਅੰਮ੍ਰਿਤਸਰ) ਤੋਂ ਪਹਿਲੀ ਜਮਾਤ ਵਿਚ ਮਾਤ ਭਾਸ਼ਾ ਪੰਜਾਬੀ ਤੱਪੜ ਤੇ ਬਹਿ ਕੇ ਸਿਖ ਕੇ ਪੰਜਾਬੀ ਲੇਖਕ ਬਨਣ ਦਾ ਮਾਣ ਪ੍ਰਾਪਤ ਕੀਤਾ। ਸੁਰ ਸਿੰਘ ਸਿਰਮੌਰ ਕਹਾਣੀਕਾਰ ਵਰਿਆਮ ਸਿੰਘ ਸੰਧੂ ਦਾ ਵੀ ਪਿੰਡ ਹੈ। ਮੇਰੇ ਜੀਵਨ ਵਿਚ ਸੁਰ ਸਿੰਘ ਦੀ ਪਵਿੱਤਰ ਧਰਤੀ ਤੇ ਲੋਕਾਂ ਲਈ ਦਿਲੋਂ ਸਤਿਕਾਰ ਹੈ।

ਕਰਤਾਰ ਸਿੰਘ ਨਾਲ ਮੇਰੀ ਲੰਮੇ ਸਮੇਂ ਤੋਂ ਸਾਂਝ ਹੈ। ਮੈਂ ਪੱਟੀ ਤੇ ਕਰਤਾਰ ਨੇ ਅਨੇਕਾਂ ਕੌਮੀ ਕੁਸ਼ਤੀ ਮੁਕਾਬਲੇ ਇਕੱਠਿਆਂ ਕਵਰ ਕੀਤੇ ਹਨ। ਕਰਤਾਰ ਸਿੰਘ ਇਕ ਚੰਗਾ ਪ੍ਰਬੰਧਕ ਤੇ ਸੇਧ ਦੇਣ ਵਾਲਾ ਕੋਚ ਅਫਸਰ ਵੀ ਹੈ। ਕਰਤਾਰ ਸਿੰਘ ਦੀ ਪਾਕਿਸਤਾਨੀ ਕੁਸ਼ਤੀ ਵਿਚ ਵੀ ਚੰਗੀ ਚਲਦੀ ਹੈ ਤੇ ਕਨੇਡਾ ਵਿਚ ਉਸਦੀ ਰਿਸ਼ਤੇਦਾਰੀ ਹੈ। ਕਰਤਾਰ ਸਿੰਘ ਨੇ ਪਿੰਡਾਂ ਦੇ ਅਖਾੜਿਆਂ ਦੀ ਕੁਸ਼ਤੀ ਦੇ ਵੀ ਕਈ ਇਨਾਮ ਜਵਾਨੀ ਦੀ ਮੁੱਛ ਫੁੱਟਦੀ ਉਮਰੇ ਜਿੱਤੇ ਹਨ। ਹੁਣ ਕਰਤਾਰ ਸਿੰਘ ਜਲੰਧਰ ਵਿਚ ਪਰਿਵਾਰ ਸਮੇਤ ਕੋਠੀ ਪਾ ਕੇ ਪੱਕਾ ਵਸੇਬਾ ਕਰ ਚੁੱਕਾ ਹੈ ਤੇ ਆਪਣੇ ਪੁੱਤ ਨੂੰ ਵੀ ਕੁਸ਼ਤੀ ਦੇ ਦਾਅ ਪੇਚ ਸਿਖਾ ਰਿਹਾ ਹੈ। ਕਰਤਾਰ ਨੂੰ ਕੁਸ਼ਤੀ ਜਿੱਤਣ ਦੀ ਬਖਸ਼ ਪਿੰਡ ਸੁਰ ਸਿੰਘ ਦੇ ਇਤਿਹਾਸਕ ਗੁਰਦੁਆਰਾ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਤੋਂ ਪ੍ਰਾਪਤ ਹੋਈ, ਜਿਸਦੀ ਸੇਵਾ ਬਾਬਾ ਬਿਧੀ ਚੰਦ ਦਲੀਏ ਕਰਵਾ ਰਹੇ ਹਨ। ਕਰਤਾਰ ਗੁਰੂਘਰ ਦਾ ਸ਼ਰਧਾਲੂ ਹੈ।

ਖਾਲਸਾ ਪੰਥ ਦੇ ਜਨਮ ਅਸਥਾਨ ਸ੍ਰੀ ਆਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਤੇ ਵੀ ਕਰਤਾਰ ਸਿੰਘ ਹੋਲਾ ਮਹੱਲਾ ਤੇ ਦੰਗਲ ਕਰਵਾ ਕੇ ਵਿਸ਼ਵ ਦੇ ਭਲਵਾਨਾਂ ਨੂੰ ਉਤਸ਼ਾਹਤ ਕਰਦੇ ਰਹੇ ਹਨ। ੨੦੦੧ ਵਿਚ ਜਦੋਂ ਜਲੰਧਰ ਵਿਖੇ ਕੌਮੀ ਖੇਡ ਮੁਕਾਬਲੇ ਹੋਏ ਸਨ ਤਾਂ ਸ. ਕਰਤਾਰ ਸਿੰਘ ਕੁਸ਼ਤੀ ਵਿਚ ਚੰਗੀਆਂ ਮੱਲਾਂ ਮਾਰੀਆਂ ਹਨ। ਹੁਣ ਰਾਸ਼ਟਰਮੰਡਲ ਖੇਡਾਂ ਦਿੱਲੀ ਵਿਚ ਭਾਰਤੀ ਮੱਲ ਚੰਗੇ ਜੇਤੂ ਇਨਾਮ ਜਿੱਤਣ ਦੇ ਆਹਰ ਵਿਚ ਹਨ।

# ਨਾਲੀ ਨਾਗਨ ਹੋਈ

—ਮਾ. ਅਮਰੀਕ ਸਿੰਘ



ਘੱਗਰ ਨਦੀ ਪੰਜਾਬ ਤੋਂ ਜਦੋਂ ਹਰਿਆਣੇ ਵਿਚ ਪ੍ਰਵੇਸ਼ ਕਰਦੀ ਹੈ ਤਾਂ ਇਸਨੂੰ ਇਸਦੇ ਆਲੇ ਦੁਆਲੇ ਰਹਿਣ ਵਾਲੇ ਲੋਕ ਨਾਲੀ ਦੇ ਨਾਂ ਨਾਲ ਯਾਦ ਕਰਦੇ ਹਨ। ਅੰਗਰੇਜ਼ ਵੇਲੇ ਕਰੀਬਨ ੧੯੦੭ ਵਿਚ ਓਟੂ ਦੇ ਥਾਂ ਤੋਂ ਇਸ ਤੇ ਬੰਨ੍ਹ ਬੰਨ੍ਹ ਕੇ ਦੋ ਬਰਸਾਤੀ ਨਹਿਰਾਂ ਕੱਢੀਆਂ ਜਿਸ ਵਿਚੋਂ ਇਕ ਦਾ ਨਾਮ ਉਤਰੀ ਘੱਗਰ ਨਹਿਰ ਅਤੇ ਦੂਜੀ ਦਾ ਦੱਖਣੀ ਘੱਗਰ ਨਹਿਰ ਸੱਦਿਆ ਜਾਂਦਾ ਹੈ। ਇਹ ਬਰਸਾਤੀ ਨਹਿਰਾਂ ਬਰਸਾਤ ਵਿਚ ਕਰੀਬ ਤਿੰਨ ਮਹੀਨੇ ਜਾਂ ਜਿੰਨ੍ਹਾਂ ਚਿਰ ਪਾਣੀ ਰਹਿੰਦਾ ਹੋ ਚਲਦੀਆਂ ਸਨ। ਫੇਰ ਸਾਰਾ ਸਾਲ ਸੁਕੀਆਂ ਹੀ ਰਹਿੰਦੀਆਂ। ਘੱਗਰ ਨਦੀ ਜਾਂ ਨਾਲੀ ਦਾ ਨਹਿਰਾਂ ਤੋਂ ਵਧਿਆ ਪਾਣੀ ਓਟੂ ਹੈਡ ਤੋਂ ਖੁਲਾ ਛੱਡ ਦਿੱਤਾ ਜਾਂਦਾ ਤੇ ਉਹ ਦੋਹਾਂ ਨਹਿਰਾਂ ਵਿਚ ਖੁਲਾ ਫੈਲ ਜਾਂਦਾ ਜੋ ਹਰ ਸਾਲ ਕਾਫ਼ੀ ਨੁਕਸਾਨ ਕਰਦਾ।

੧੯੪੭ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜ਼ਮੀਨ ਦੀ ਅੱਛੀ ਕਿਸਮ ਜਾਣ ਕੇ ਨਾਮਧਾਰੀਆਂ ਵਾਸਤੇ ਖਰੀਦ ਲਈ। ਨਵੀਂ ਆਬਾਦੀ ਹੋਣ ਲੱਗੀ ਪਰ "ਨਾਲੀ" ਦੇ ਪਾਣੀ ਨੂੰ ਕਾਬੂ ਕਰਨ ਦਾ ਪਰਬੰਧ ਨਹੀਂ ਹੋ ਸਕਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸ. ਤੇਜਾ ਸਿੰਘ ਚੰਦੇਵਾਲ ਨੇ ਓਟੂ ਤੋਂ ਰਾਜਸਥਾਨ ਦੀ ਹੱਦ ਤੱਕ ਘੱਗਰ ਨਾਲੀ ਦੇ ਦੋਹੀਂ ਪਾਸੀਂ ਵਡੇ ਬੰਨ੍ਹ ਬਣਾ ਕੇ ਏਸ ਇਲਾਕੇ ਨੂੰ ਬਚਾਣ ਦਾ ਐਸਟੀਮੇਟ ਬਨਾਇਆ ਜੋ ਕੈਰੋਂ ਸਰਕਾਰ ਨੇ ਮਨਜ਼ੂਰ ਕਰ ਲਿਆ ਤੇ ਨਾਲੀ ਦੇ ਦੋਹੀਂ ਪਾਸੀਂ ਉੱਚੇ ਬੰਧ ਬਣਾ ਦਿੱਤੇ ਗਏ। ਸਾਲੋ ਸਾਲ ਨਦੀ ਵਿਚ ਪਾਣੀ ਆਉਂਦਾ ਤੇ ਅਛੋਪਲੇ ਬਗੈਰ ਨੁਕਸਾਨ ਕੀਤੇ ਲੰਘ ਜਾਂਦਾ।

ਨਾਲੀ ਵਿਚ ਵੱਸਦੇ ਲੋਕਾਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉੱਦਮ ਤੇ ਉਤਸ਼ਾਹ ਨਾਲ ਜੰਗਲ ਪੁੱਟਿਆ ਤੇ ਬੰਜਰ ਜ਼ਮੀਨਾਂ ਆਬਾਦ ਕਰ ਕੇ ਏਸ ਇਲਾਕੇ ਨੂੰ ਗੁਲਜ਼ਾਰ ਬਣਾ ਦਿੱਤਾ। ਏਸੇ ਦੌਰਾਨ ਭਾਖੜਾ ਨਹਿਰਾਂ ਦਾ ਪਾਣੀ ਵੀ ਸਰਕਾਰ ਨੇ ਘੱਗਰ ਦੀਆਂ ਦੋਵਾਂ ਨਹਿਰਾਂ ਨੂੰ ਦੇ ਕੇ ਬਰਸਾਤੀ ਨਹਿਰਾਂ ਤੋਂ ਬਾਰਾ ਮਾਹੀ ਬਣਾ ਦਿੱਤਾ। ਗਲ ਕੀ ਇਹ ਇਲਾਕਾ ਹਰਿਆਣਾ-ਪੰਜਾਬ ਦਾ ਸਭ ਤੋਂ ਜ਼ਰਖੇਜ਼ ਇਲਾਕਾ ਬਣਾ ਦਿੱਤਾ।

ਰੀਕਾਰਡ ਤੋੜ ਫਸਲਾਂ ਨੇ ਇਲਾਕਾ ਵਾਸੀਆਂ ਦੀ ਹਾਲਤ ਦੀ ਕਾਇਆ ਕਲਪ ਕਰ ਦਿੱਤੀ। ੧੦੦ ਮਨ ਝੋਨਾ ਤੇ ੬੦ ਮਨ ਕਣਕ ਪ੍ਰਤੀ ਏਕੜ ਉਪਜ ਇਕ ਮਾਮੂਲੀ ਗੱਲ ਬਣ ਗਈ। ਪਾਠਕ ਹੈਰਾਨ ਹੋਣਗੇ ਇਹ ਜਾਣ ਕੇ ਕਿ ਇਕ ਏਕੜ ਦਾ ਇਕ ਸਾਲ ਦਾ ਠੇਕਾ ਪੰਜਾਹ ਹਜ਼ਾਰ ਤੱਕ ਅਪੜ ਗਿਆ ਤੇ ਉਹ ਵੀ ਸਾਰੀ ਰਕਮ ਪੇਸ਼ਗੀ ਲੈ ਲਈ ਜਾਂਦੀ।

ਸਾਲ ਲੰਘਦੇ ਗਏ। ਪਹਿਲਾਂ ਪਿੰਡਾਂ ਵਿਚ ਸ਼ਾਨਦਾਰ ਕੋਠੀਆਂ ਉਸਰਨ ਲੱਗੀਆਂ ਤੇ ਫੇਰ ਬਾਹਰ ਖੇਤਾਂ ਵਿਚ ਮਹੱਲ ਨੁਮਾ ਮਕਾਨ ਬਣਨ ਲੱਗ ਪਏ। ਲੋਕ ਘੱਗਰ (ਨਾਲੀ) ਦੀ ਤਬਾਹੀ ਨੂੰ ਭੁੱਲ ਗਏ।

(ਪਰ) ਨਦੀ ਕਿਨਾਰੇ ਰੁੱਖੜਾ ਕਿਚਰ ਕੁ ਬੰਨ੍ਹੇ ਧੀਰ"

ਐਤਕੀਂ ਜੇਠ ਹਾੜ ਵਿਚ ਬਹੁਤ ਗਰਮੀ ਪਈ। ਲੂਆਂ ਚੱਲੀਆਂ ਜੋ ਇਸ ਦਫ਼ਾ ਅੱਛੀ ਬਾਰਸ਼ ਹੋਣ ਦਾ ਸੰਕੇਤ ਸੀ। ਛੇਕੜ ਹਾੜ ਹੀ ਏਸ ਇਲਾਕੇ ਵਿਚ ਤਾਂ ਬਾਰਸ਼ ਨ ਹੋਈ ਪਰ ਘੱਗਰ ਤੇ ਸਹਾਇਕ ਨਦੀਆਂ ਦੇ ਸੋਮਿਆਂ ਤੇ ਬਹੁਤ ਹੋਈ ਜਿਸਨੇ ਐਸੀ ਤਬਾਹੀ ਮਚਾਈ ਕਿ ਕੁਰੂਕਸ਼ੇਤਰ ਕੈਥਲ ਫਤ੍ਹੇਆਬਾਦ ਦੇ ਇਲਾਕਿਆਂ ਨੂੰ ਤਬਾਹ ਕਰਦੀ ਹੋਈ ਓਟੂ ਆਣ ਪੁੱਜੀ ਪਰ ਸਾਡੇ ਲੋਕ ਬੇਫਿਕਰ ਸਰਹਾਣੇ ਬਾਂਹੀਂ ਦੇ ਕੇ ਸੁੱਤੇ ਸਨ। "ਹੜ ਆਇਆ ਏ ਲੰਘ ਜਾਏਗਾ।" ਪਰ ਭਵਿੱਖ ਦਾ ਕਿਸੇ ਨੂੰ ਪਤਾ ਨਹੀਂ ਸੀ ਕਿ ਏਸ ਪਾਣੀ ਵਿਚ ਕਿੰਨੀ ਕੁ ਤਬਾਹੀ ਰੁੜ੍ਹ ਕੇ ਆ ਰਹੀ ਏ।

ਓਟੂ ਤੋਂ ਜਦੋਂ ਹੜ ਦਾ ਪਾਣੀ ਦੋਹਾਂ ਬੰਨ੍ਹਾਂ ਵਿਚ ਵਗਣ ਲੱਗਾ ਜਿਸਦੀ ਕੋਈ ਰਾਖੀ ਨਹੀਂ ਸੀ ਕਰ ਰਿਹਾ ਨਾ ਸਰਕਾਰ ਤੇ ਨਾ ਆਪ ਲੋਕ। ਓਟੂ ਤੋਂ ੪ ਕਿਲੋ ਮੀਟਰ ਇਕ ਰਾਤੀਂ ਉਤਰੀ ਬੰਨ੍ਹ ਵਿਚ ਮਾੜੀ ਜਹੀ ਛੇਰ ਪਈ ਤੇ ਉਹ ਦਿਨ ਚੜ੍ਹਦੇ ਨੂੰ ਇਕ ਨਿਕੀ ਮੋਰੀ ਵੱਡਾ ਪਾੜ ਬਣ ਗਿਆ। ਆਪਣੇ ਤੌਰ ਤੇ ਫਰੋਜ਼ਾਬਾਦ ਦੇ ਲੋਕ ਯਤਨ ਕਰਦੇ ਰਹੇ ਪਰ ਅਗਲੇ ਪਿੰਡਾਂ ਦੇ ਲੋਕ ਅਵੇਸਲੇ ਹੋਏ ਰਹੇ। ਜਿਵੇਂ ਦੱਸਦੇ ਨੇ ਮੁਗਲ ਰਾਜ ਦਾ ਆਖ਼ਰੀ ਤੋਂ ਪਹਿਲਾ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲਾ ਆਪਣੇ ਰਾਜ ਦਰਬਾਰ ਵਿਚ ਐਸ਼ ਮਨਾ ਰਿਹਾ ਸੀ। ਰਾਗ ਰੰਗ ਚੱਲ ਰਿਹਾ ਸੀ। ਕਿਸੇ ਆ ਕੇ ਇਤਲਾਹ ਦਿੱਤੀ। ਨਾਦਰਸ਼ਾਹ ਦੀਆਂ ਫੌਜਾਂ ਪਾਨੀਪਤ ਆ ਪੁੱਜੀਆਂ ਨੇ। ਬਾਦਸ਼ਾਹ ਨੇ ਐਸ਼ ਦੀ ਮਸਤੀ ਵਿਚ ਆਖਿਆ "ਪਾਣੀ-ਪਤ ਦਿੱਲੀ ਸੇ ਬਹੁਤ ਦੂਰ ਹੈ ਨਾਚ ਗਾਣਾ ਚਲਣੇ ਦੋ"।

ਨਾਦਰਸ਼ਾਹ ਦਿੱਲੀ ਲਾਲ ਕਿਲ੍ਹੇ ਆ ਪੁੱਜਾ ਪਰ ਹੁਣ ਕੀਹ ਹੋ ਸਕਦਾ ਸੀ।

ਠੀਕ ਏਸੇ ਤਰ੍ਹਾਂ ਹੜ ਰੂਪੀ ਦੁਸ਼ਮਣ ਨੂੰ ਬਹੁਤ ਦੂਰ ਜਾਣ ਕੇ ਮਸਤ ਹੋ ਰਹੇ। ਬੰਨ੍ਹ ਦਾ ਪਾੜ ਵਧ ਕੇ ਕਿੱਲੇ ਦੇ ਕਰੀਬ ਹੋ ਗਿਆ ਤੇ ਪਾਣੀ ਪਿੰਡ ਨਗਰਾਵਾਂ ਵੀ ਟੱਪ ਆਇਆ ਤਾਂ ਸਾਰਾ ਇਲਾਕਾ ਏਸ ਪਾੜ ਨੂੰ ਬੰਦ ਕਰਨ ਲਈ ਉਮਡ ਪਿਆ ਪਰ ਬਹੁਤ ਦੇਰ ਹੋ ਚੁੱਕੀ ਸੀ। ਘੱਗਰ ਦੇ ਇਸ ਪਾੜ ਨੂੰ ਬੰਨ੍ਹਣ ਲਈ ਸਰਕਾਰ ਲੱਗੀ, ਫ਼ੌਜ ਬੁਲਾਈ ਗਈ, ਸਭ ਜਤਨ ਫੇਲ੍ਹ ਹੁੰਦੇ ਜਾਪੇ, ਜਿੰਨ੍ਹਾਂ ਹੱਥਾਂ ਨੇ ਕਦੀ ਕਹੀ ਫੜ ਕੇ ਵੀ ਨਹੀਂ ਵੇਖੀ ਸੀ, ਉਹ ਰਾਤ ਦਿਨ ਕਹੀ

ਵਾਹੁੰਦੇ ਰਹੇ, ਟੋਕਰੀਆਂ ਤੇ ਮਿੱਟੀ ਦੇ ਭਰੇ ਗੱਟੇ ਚੁਕਦੇ ਰਹੇ। ਪਰ ਪਾੜ ਇਹ ਤਾਂ ਕੀਹ ਬੱਝਣਾ ਸੀ। ਲਹਿੰਦੇ ਵਲ ਦੋ ਪਾੜ ਹੋਰ ਪੈ ਗਏ। ਸਭ ਜਤਨ ਤੇ ਸਾਧਨ ਨਾਕਾਮ ਹੋ ਗਏ। ਸੱਚੇ ਸੌਦੇ ਡੇਰੇ ਵਾਲਿਆਂ ਦੀ ਸੰਗਤ ਨੇ ਵੀ ਸੇਵਾ ਵਾਲੀ ਹੱਦ ਕਰ ਦਿੱਤੀ ਤੇ ਪਾੜ ਬੱਝਣ ਤੱਕ ਰਾਤ ਦਿਨ ਉਥੇ ਹੀ ਰਹੇ। ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ ਫੌਜਾਂ ਜਿੱਤ ਕੇ ਅੰਤ ਨੂੰ ਕਰੀਆਂ ਨੇ ਪਾਣੀ ਵਿਚ ਫ਼ਸਲਾਂ ਤਾਂ ਡੁੱਬਣੀਆਂ ਹੀ ਸਨ ਮਕਾਨ ਵੀ ਬਚਦੇ ਨਹੀਂ ਸਨ ਜਾਪਦੇ। ਲੋਕ ਆਪਣਾ ਕੀਮਤੀ ਸਾਮਾਨ, ਮਾਲ ਡੰਗਰ ਲੈ ਕੇ ਸੁਰਖਿਅਤ ਥਾਵਾਂ ਵਲ ਜਾ ਰਹੇ ਸਨ, ਪਾਕਿਸਤਾਨ ਵੇਲੇ ਦੇ ਭਿਆਨਕ ਨਜ਼ਾਰੇ ਨਜ਼ਰ ਆ ਰਹੇ ਸਨ।

ਵੱਡੇ ਪਾੜ ਨਾ ਬੱਝਦੇ ਵੇਖ ਲੋਕਾਂ ਨੇ ਨਿਜੀ ਬੰਨ੍ਹ ਬਾਂਧੇ ਪੱਕੇ ਕਰਨੇ ਸ਼ੁਰੂ ਕਰ ਦਿੱਤੇ। ਪਿੰਡ ਨਗਰਾਣਾਂ, ਫਕੀਰਾਂ ਵਾਲੀ ਥੇੜੀ ਨਕੌੜਾ ਤੇ ਕਈ ਢਾਣੀਆਂ ਸਭ ਜਲ ਮਗਨ ਹੋ ਗਈਆਂ ਸਨ, ਇਹਨਾਂ ਪਿੰਡਾਂ ਵਿਚ ਵੱਸਦੇ ਲੋਕ ਬਾਲ ਬੱਚਿਆਂ ਨੂੰ ਲੈ ਕੇ ਆਪਣੇ ਰਿਸ਼ਤੇਦਾਰਾਂ ਕੋਲ ਆਸਰਾ ਲੈ ਰਹੇ ਸਨ।

ਲੋਕਾਂ ਦੀ ਅਣਥੱਕ ਮਿਹਨਤ ਸਦਕਾ, ਸ੍ਰੀ ਜੀਵਨਗਰ ਸੰਤ ਨਗਰ, ਦਮਦਮਾ ਤੇ ਕਰੀਵਾਲੇ ਦਾ ਕੁਝ ਇਲਾਕਾ ਮਕਾਨਾਂ ਸਮੇਤ ਕੁਝ ਫਸਲਾਂ ਵੀ ਬਚ ਗਈਆਂ। ਪਰ ਤਬਾਹੀ ਬਹੁਤ ਹੋਈ, ਸੜਕਾਂ ਟੁੱਟ ਗਈਆਂ, ਰਸਤੇ ਬੰਦ ਹੋ ਗਏ।

ਇਹ ਗੱਲ ਨਹੀਂ ਕਿ ਉਪਰਲੇ ਵੱਡੇ ਪਾੜਾਂ ਨੂੰ ਬੰਨ੍ਹਣ ਦਾ ਜਤਨ ਛੱਡ ਦਿੱਤਾ ਗਿਆ ਹੋਵੇ, ਬਾਹਰ ਦੇ ਇਲਾਕੇ ਦੇ ਲੋਕਾਂ ਰਲ ਕੇ ਆਖਰ ਇਨ੍ਹਾਂ ਵੱਡੇ ਪਾੜਾਂ ਨੂੰ ਬੰਨ੍ਹ ਲਿਆ।

ਪਾਣੀ ਹੌਲੀ ਹੌਲੀ ਉਤਰਨ ਲੱਗਾ। ਜੀਵਨ ਕੁਝ ਸਮਾਨ ਹੋਣ ਲੱਗਾ ਪਰ ਹਾਲੇ ਵੀ ਪਾਣੀ ਤਾਂ ਖੇਤਾਂ ਵਿਚ ਗੋਡਿਓਂ ਕੀ ਲੱਕੋਂ ਉਪਰ ਸੀ। ਪਾੜ ਬੱਝਣ ਕਰਕੇ ਘੱਗਰ ਆਪਣੇ ਰਾਹ ਚੱਲਣ ਲੱਗ ਪਈ। ਪਾਣੀ ਕੁਝ ਹੋਰ ਉਤਰਿਆ। ਸਮਾਨ ਤੇ ਮਾਲ ਡੰਗਰ ਫੇਰ ਵਾਪਸ ਘਰੀਂ ਲਿਆਉਣ ਲੱਗ ਪਏ। ਮੈਂ ਇਕ ਦਿਨ ਚੜ੍ਹਿਆ ਪਾਣੀ ਵੇਖਣ ਗਿਆ। ਰੀਝਾਂ ਨਾਲ ਬਣਾਈਆਂ ਸ਼ਾਨਦਾਰ ਕੋਠੀਆਂ ਅਥਾਹ ਪਾਣੀ ਵਿਚ ਤੈਰ ਰਹੀਆਂ ਲੱਗ ਰਹੀਆਂ ਸਨ। ਮੈਨੂੰ ਲਗ ਰਿਹਾ ਸੀ ਜਿਵੇਂ ਬਹੁਤ ਸਾਲ ਪਹਿਲਾਂ ਮੈਂ ਬੰਬਈ ਗਿਆ ਸਾਂ। ਤਾਜ ਮਹੱਲ ਹੋਟਲ ਕੋਲ ਖਲੋ ਕੇ ਸਮੁੰਦਰ ਵਿਚ ਦੂਰ ਤਕ ਵੇਖੀਏ ਤਾਂ ਵੱਡੇ ਵੱਡੇ ਸਮੁੰਦਰੀ ਜਹਾਜ਼ ਕੰਢੇ ਲੱਗਣ ਦੀ ਵਾਰੀ ਉਡੀਕਣ ਲਈ ਦੂਰ ਹੀ ਸਾਗਰ ਵਿਚ ਖੜੇ ਨਜ਼ਰ ਆ ਰਹੇ ਸਨ। ਮੈਨੂੰ ਵੀ ਇਹ ਕੋਠੀਆਂ ਜਹਾਜ਼ਾਂ ਵਾਂਗ ਲੱਗੀਆਂ ਪਰ ਇਹ ਤਾਂ ਵਿਚਾਰੀਆਂ ਡੁੱਬੀਆਂ ਪਈਆਂ ਸਨ। ਯਾਦ ਆਇਆ ਕਾਫੀ ਸਾਲ ਪਹਿਲਾਂ ਵੀ ਨਾਲੀ ਦਾ ਏਹੀ ਬੰਨ੍ਹ ਟੁੱਟ ਗਿਆ ਸੀ ਜਿਸ ਵਿਚ ਬਹੁਤ ਨੁਕਸਾਨ ਹੋ ਜਾਂਦਾ, ਜੇ ਏਸ ਬਚਾਓ ਕਰਨ ਵਾਲਿਆਂ ਦੀ ਕਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਖੁਦ ਆਪਣੇ ਹੱਥ ਵਿਚ ਨਾ ਲੈਂਦੇ। ਸਤਿਗੁਰੂ ਜੀ ਰਾਤ ਦਿਨ ਲੋਕਾਂ ਨੂੰ ਹੌਸਲਾ ਤੇ ਹਲਾਸ਼ੇਰੀ ਪ੍ਰਦਾਨ ਕਰਦੇ ਰਹੇ। ਇਸ ਦੇ ਫਲ ਸਰੂਪ, ਪਿੰਡ "ਬਣੀ" ਤੇ ਅਗਲੇ ਪਿੰਡ ਡੁਬਣੋਂ ਕਾਫ਼ੀ ਹੱਦ ਤੱਕ ਬਚ ਗਏ। ਪਰ ਇਸ ਦਫ਼ਾ ਮੈਂ ਸਮਝਣਾ ਕਿ ਦੇਹ ਕਰ ਕੇ ਉਹਨਾਂ ਦੀ ਗ਼ੈਰ ਹਾਜ਼ਰੀ ਕਾਰਨ ਬਹੁਤ ਸਾਰਾ ਇਲਾਕਾ ਹੜ੍ਹ ਦੀ ਮਾਰ ਤੋਂ ਨਹੀਂ ਬਚ ਸਕਿਆ।

ਹੜ ਦਾ ਪਾਣੀ ਕੁਝ ਹੋਰ ਉਤਰਿਆ। ਤੁਸੀਂ ਕੀ ਸਮਝਦੇ ਹੋਵੋਗੇ। ਲੋਕ ਢੇਰੀ ਢਾਹ ਕੇ ਬਹਿ ਗਏ ਹੋਣਗੇ। ਪਰ ਇਹ ਕਿਵੇਂ ਹੋ ਸਕਦਾ ਸੀ। ਫ਼ਸਲ ਡੁੱਬੀ ਵੇਖ ਕੇ ਲੋਕਾਂ ਨੇ ਹਿੰਮਤ ਦਾ ਲੜ ਘੁੱਟ ਕੇ ਫੜ ਲਿਆ। ਝੋਨੇ ਦੀ ਪਨੀਰੀ ਜਿਥੋਂ ਲੱਭੀ ਜਿਸ ਭਾ ਲੱਭੀ ਡੁਬਿਆਂ ਖੇਤਾਂ ਵਿਚ ਫੇਰ ਲਵਾਉਣੀ ਸ਼ੁਰੂ ਕਰ ਦਿੱਤੀ।

ਰਾਣੀਆਂ ਤੋਂ ਆਉਂਦਿਆਂ ਜਦੋਂ ਮੈਂ ਇਸ ਡੁੱਬੇ ਇਲਾਕੇ ਵਿਚ ਦੀ ਲੰਘਿਆ ਤਾਂ ਡੁੱਬੇ ਖੇਤਾਂ ਵਿਚ ਲੱਗੀ ਪਨੀਰੀ ਲੋਕਾਂ ਦੀ ਹਿੰਮਤ ਦੀ ਦਾਦ ਦੇ ਰਹੀ ਸੀ। ਮੈਨੂੰ ਸ਼ਾਹ ਮੁਹੰਮਦ ਦਾ ਸ਼ੇਅਰ ਯਾਦ ਆਇਆ।

ਅਜ ਹੁੰਦੀ ਸਰਕਾਰ ਤਾਂ ਮੁਲ ਪਾਉਂਦੀ
ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੇ
ਪਰ ਮੈਂ ਇਸ ਸ਼ੇਅਰ ਨੂੰ ਕੁਝ ਏਸ ਤਰ੍ਹਾਂ ਪੜ੍ਹ ਰਿਹਾ ਸਾਂ
ਅੱਜ ਆਉਂਦੀ ਸਰਕਾਰ ਤਾਂ ਮੁਲ ਪਾਉਂਦੀ
ਜਿਹੜੀਆਂ ਖਾਲਸੇ ਨੇ ਕਹੀਆਂ ਮਾਰੀਆਂ ਨੇ

ਸਮਾਨ ਲੱਦੀ ਵਾਪਸ ਘਰੀਂ ਜਾਂਦੇ ਲੋਕਾਂ ਨੂੰ ਮੈਂ ਮਿਲਿਆ, ਨਿਰਾਸ਼ਾ ਕਿਸੇ ਦੇ ਮੱਥੇ ਤੇ ਨਜ਼ਰ ਘੱਟ ਆਈ ਪਰ ਹਿੰਮਤ ਦੀ ਚਮਕ ਹਰ ਕਿਸੇ ਦੇ ਹਾਵ ਭਾਵਾਂ ਤੋਂ ਸਾਫ਼ ਨਜ਼ਰ ਆ ਰਹੀ ਸੀ। ਇਕ ਬਜ਼ੁਰਗ ਕਹਿ ਰਹੇ ਸਨ ਕੋਈ ਗੱਲ ਨਹੀਂ "ਪੰਜਾਬ ਦੇ ਜੰਮਿਆ ਨੂੰ ਨਿੱਤ ਮੁਹਿੰਮਾਂ" ਮੁਸੀਬਤਾਂ ਨਾਲ ਟੱਕਰ ਲੈਣੀ ਤਾਂ ਸਾਨੂੰ ਵਡੇ ਵਡੇਰਿਆਂ ਤੋਂ ਵਿਰਸੇ ਵਿਚ ਮਿਲੀ ਏ। ਵੱਸਣਾ, ਉਜੜਣਾ ਤੇ ਫੇਰ ਚੰਗੀ ਤਰ੍ਹਾਂ ਵੱਸਣਾ ਸਾਡੀਆਂ ਪੀੜੀਆਂ ਦੀਆਂ ਆਦਤਾਂ ਵਿਚੋਂ ਹੈ।

ਸ਼ੇਰ ਝੋਨੇ ਦੇ ਖੇਤ ਤਾਂ ਲੱਗ ਜਾਣਗੇ ਤੇ ਆਸ ਹੈ ਹੋ ਵੀ ਜਾਣਗੇ, ਪਰ ਪਿੰਡ ਵਣੀ, ਬਚੇਅਰ ਸਹਿਨ ਪਾਲ 'ਮੜ੍ਹਆਣਾ ਦੇ ਨਗਮੇ ਬਰਬਾਦ ਹੋਏ ਦਾ ਕੁਝ ਨੀ ਬਣ ਸਕੇਗਾ। ਉਹ ਵੀ ਲੋਕ ਹਿੰਮਤ ਨਾ ਹਾਰਦੇ ਹੋਏ ਕੁਝ ਨਾ ਕੁਝ ਬਦਲ ਕੱਢ ਹੀ ਲੈਣਗੇ।

ਏਸ ਭੱਜ ਦੌੜ ਵਿਚ ਇਕ ਦੁਖਦਾਈ ਘਟਨਾ ਵਾਪਰ ਗਈ। ਕਰੀਵਾਲੇ ਦੇ ਕੁਝ ਸੱਜਣ ਝੋਨੇ ਦੀ ਪਨੀਰੀ ਲੈਣ ਫਾਜ਼ੁਲਕਾ ਗਏ ਹੋਏ ਸਨ। ਵਾਪਸ ਆਉਂਦਿਆਂ ਗੱਡੀ ਦੀ ਕਿਸੇ ਟਰੱਕ ਨਾਲ ਟੱਕਰ ਹੋ ਗਈ ਤੇ ਦੋ ਨੌਜਵਾਨ ਮੌਕੇ ਤੇ ਹੀ ਦਮ ਤੋੜ ਗਏ। ਤੀਜਾ ਵੀ ਗੰਭੀਰ ਹਾਲਤ ਵਿਚ ਹਸਪਤਾਲ ਪਿਆ ਹੈ। ਯਾਦ ਰਹੇ ਕਿ ਪਨੀਰੀ ਦੀ ਭਾਲ ਵਿਚ ਲੋਕ ਅੰਮ੍ਰਿਤਸਰ ਗੁਰਦਾਸਪੁਰ ਤਕ ਜਾਣੋ ਵੀ ਨਹੀਂ ਮੁੜੇ।

ਅਖੀਰ ਵਿਚ ਮੈਂ ਇਹਨਾਂ ਬਹਾਦਰ ਲੋਕਾਂ ਦੀ ਹਿੰਮਤ ਤੇ ਸਿਰੜ ਦੀ ਦਾਦ ਦੇਂਦਾ ਹੋਇਆ ਪਰਮਾਤਮਾ ਅਗੇ ਬੇਨਤੀ ਕਰਦਾ ਹਾਂ ਕਿ ਐਸੀ ਪ੍ਰੀਖਿਆ ਵਿਚ ਲੋਕਾਂ ਨੂੰ ਪੈਣ ਤੋਂ ਬਚਾਈ ਰੱਖੇ।

*ਕਲਮਜੀਤ ਸਿੰਘ ਦਿੱਲੀ*
*ਨਵਾਂ ਲਾਲੇਪੁਰ, ਐਲਨਾਬਾਦ*
*(ਸਿਰਸਾ) ਹਰਿਆਣਾ*

## ਖ਼ਬਰਨਾਮਾ

### ਪੂਜ ਮਾਤਾ ਚੰਦ ਕੌਰ ਜੀ ਵੱਲੋਂ ਹੜ੍ਹ ਮਾਰੇ ਇਲਾਕੇ ਦਾ ਦੌਰਾ ਅਤੇ ਸਹਾਇਤਾ ਕਾਰਜ— ਇਕ ਰਿਪੋਰਟ

ਮਸਤਾਨਗੜ੍ਹ (ਸਿਰਸਾ) ੨੪-੭-੨੦੧੦ ਮੁਤਾਬਿਕ ੯ ਸਾਵਣ ੨੦੬੭ : ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਪੂਜ ਮਾਤਾ ਚੰਦ ਕੌਰ ਜੀ ਅਤੇ ਸੰਤ ਜੈ ਸਿੰਘ ਜੀ ਨੇ ਰਾਣੀਆਂ ਤਹਿਸੀਲ ਦੇ ਹੜ੍ਹ ਮਾਰੇ ਪਿੰਡਾਂ ਦਾ ਇਕ ਤੂਫਾਨੀ ਦੌਰਾ ਕੀਤਾ ਅਤੇ ਬਾਦ ਵਿਚ ਐਲਨਾਬਾਦ ਸ਼ਹਿਰ ਇਗ ਤਹਿਸੀਲ ਦੇ ਪਿੰਡਾਂ ਵਿਚ ਵੀ ਹੜ੍ਹ ਰੋਕੂ ਪਰਬੰਧ ਵਿਚ ਸਹਾਇਤਾ ਕਰਨ ਵਾਲੇ ਸਿੰਘਾਂ ਦਾ ਧੰਨਵਾਦ ਕੀਤਾ ਅਤੇ ਉਹਨਾਂ ਨੂੰ ਪੀੜਤਾਂ ਦੇ ਮੁੜ ਵਾਸੇਬੇ ਲਈ ਰਾਹਤ ਕਾਰਜਾਂ ਵਿਚ ਜੀ ਜਾਨ ਨਾਲ ਜੁੱਟ ਜਾਣ ਦਾ ਸਤਿਗੁਰੂ ਜੀ ਦਾ ਉਪਦੇਸ਼ ਦ੍ਰਿੜ ਕਰਵਾਇਆ। ਯਾਦ ਰਹੇ ਕਿ ੧੨ ਜੁਲਾਈ ਦੀ ਸ਼ਾਮ ਨੂੰ ਫੀਰੋਜ਼ਾਬਾਦ ਤੋਂ ਹੇਠਾਂ ਕੁ ਇਕ ਪਾੜ ਘੱਗਰ ਵਿਚ ਪਿਆ ਸੀ ਜਿਸਨੂੰ ਆਸ ਪਾਸ ਦੇ ਲੋਕਾਂ ਅਤੇ ਰਾਣੀਆਂ ਸ਼ਹਿਰ ਵਾਲਿਆਂ ਨੇ ਹੱਲਾ ਕਰ ਕੇ ਬੰਨ੍ਹ ਲਿਆ ਸੀ। ਪ੍ਰੰਤੂ ਇਕ ਪਾੜ ੧੩ ਜੁਲਾਈ ਨੂੰ ਤੜਕੇ ਦੋ ਵਜੇ ਹੋ ਗਿਆ ਜਿਸ ਨੂੰ ਬੰਨ੍ਹਣ ਦਾ ਚਾਰਾ ਤਾਂ ਉਦੋਂ ਹੀ ਸ਼ੁਰੂ ਹੋ ਗਿਆ ਪ੍ਰੰਤੂ ਇਹ ਨਾ ਸਿਰਫ ਹੋਰ ਚੌੜੇਰਾ ਹੁੰਦਾ ਗਿਆ ਸਗੋਂ ਇਕ ਇਕ ਕਰ ਕੇ ਤਿੰਨ ਹੋਰ ਪਾੜ ਇਦਾਂ ਹੀ ਥੋੜੀ ਥੋੜੀ ਵਿੱਥ ਤੇ ਪੈਂਦੇ ਗਏ ਜਿਨ੍ਹਾਂ ਨੂੰ ਰੋਕਣ ਲਈ ਇਲਾਕੇ ਦੀ ਨਾਮਧਾਰੀ ਸੰਗਤ ਅਤੇ ਹੋਰ ਮਜ਼ਦੂਰ ਕਿਸਾਨ ਉਸੇ ਦਿਨ ਤੋਂ ਸਰਗਰਮ ਹੋ ਗਏ ਪਰ ਪਾਣੀ ਦੇ ਤੇਜ਼ ਵਹਾਅ ਅੱਗੇ ਕੋਈ ਪੇਸ਼ ਨਹੀਂ ਸੀ ਜਾ ਰਹੀ। ਇਕ ਪਾੜ ਤੇ ਸੈਨਾ ਇਕ ਤੇ ਸੱਚਾ ਸੌਦਾ ਡੇਰੇਵਾਲੇ ਵੀ ਜੁੱਟੇ ਰਹੇ; ਪਰ ਕਰੀਵਾਲੇ ਤੇ ਹੋਰ ਪਿੰਡਾਂ ਦੇ ਸਿੰਘਾਂ ਨੇ ਪੱਛਮ ਵੱਲ ਦਾ ਪਹਿਲਾ ਪਾੜ ਤੀਜੇ ਦਿਨ ਸ਼ਾਮ ਤੱਕ ਬੰਨ੍ਹਣ ਵਿਚ ਸਫਲਤਾ ਹਾਸਲ ਕੀਤੀ। ਬਾਕੀ ਨਤੀਜੇ ਨਿਰਾਸ਼ਾਜਨਕ ਰਹੇ। ਸੈਨਾ ਦੇ ਜੁਆਨਾਂ ਨੇ ਆਪਣੀ ਅਸਫਲਤਾ ਦਾ ਠੀਕਰਾ, ਸਮੱਗਰੀ ਮੁਹੱਈਆ ਨਾ ਕਰਵਾਉਣ ਵਾਲੀ ਸਰਕਾਰ ਦੇ ਸਿਰ ਭੰਨ ਕੇ ਕੂਚ ਕਰ ਲਿਆ। ਪਾਣੀ ਨੇ ਵਧਦਿਆਂ ਵਧਦਿਆਂ ੧੭ ਜੁਲਾਈ ਦੀ ਅੱਧੀ ਰਾਤ ਤੱਕ ਫੀਰੋਜ਼ਾਬਾਦ ਤੋਂ ਬਣੀ ਪਿੰਡ ਤੱਕ ਦਾ ਕੋਈ ਤੀਹ ਹਜ਼ਾਰ ਏਕੜ ਕੀਮਤੀ ਬਾਸਮਤੀ ਪੈਦਾ ਕਰਨ ਵਾਲਾ ਰਕਬਾ ਆਪਣੀ ਲਪੇਟ ਵਿਚ ਲੈ ਕੇ ਡੋਬ ਦਿੱਤਾ। ਨਾਲੀ ਦੇ ਖੇਤਰ ਵਿਚ ਬਹੁਤ ਸਾਰੀਆਂ ਢਾਣੀਆਂ ਅਤੇ ਅਧਿਉਂ ਵੱਧ ਬਣੀ ਪਿੰਡ ਸਮੇਤ ਪੰਜਾਹ ਹਜ਼ਾਰ ਕਵਿੰਟਲ ਸਰਕਾਰੀ ਗੋਦਾਮ ਦੀ ਕਣਕ ਅਤੇ ਮਾਰਕੀਟ ਜਲਮਗਨ ਹੋ ਗਏ। ਬਣੀ ਵਿਚ ਸਭ ਤੋਂ ਜ਼ਿਆਦਾ ਮਾਰ ਸੰਗੀਬਾਂ ਦੀਆਂ ਬਸਤੀਆਂ ਤੇ ਪਈ ਜਿੱਥੇ ਦਸ ਤੋਂ ਪੰਦਰਾਂ ਫੁੱਟ ਤਕ ਪਾਣੀ ਖੜ੍ਹਾ ਸੀ। ਕਿਸੇ ਦਾ ਸਮਾਨ ਨਿਕਲਿਆ ਕਿਸੇ ਦਾ ਨਾ। ਅਖੀਰ ੧੯ ਜੁਲਾਈ ਦੁਪਹਿਰ ਤਕ ਆਮ ਜਨਤਾ, ਨਾਮਧਾਰੀ ਸੰਗਤ ਅਤੇ ਡੇਰਾ ਪ੍ਰੇਮੀਆਂ ਦੇ ਸਹਿਯੋਗ ਨਾਲ ਪਾੜ ਪੂਰੇ ਗਏ। ਹੁਣ ਤਕ ਪਿਛੋਂ ਪਾਣੀ ਦਾ ਵਹਾਅ ਵੀ ਘਟ ਚੁੱਕਾ ਸੀ। ਪਰ ਤਬਾਹੀ ਦਾ ਇਕ ਭਿਆਨਕ ਮੰਜ਼ਰ ਸਾਹਮਣੇ ਸੀ। ਇਹ ਡੁੱਬਣ ਵਾਲਾ ਜ਼ਿਆਦਾ ਇਲਾਕਾ ਨਾਮਧਾਰੀ ਸੰਗਤ ਦਾ ਹੀ ਸੀ। ਇਸ ਲਈ ਸ੍ਰੀ ਸਤਿਗੁਰੂ ਜੀ ਨੇ ਆਪਣੇ ਸਿਖ ਪਰਿਵਾਰਾਂ ਅਤੇ ਹੋਰ ਪੀੜਤਾਂ ਦੀ ਸਹਾਇਤਾ ਲਈ ਸ੍ਰੀ ਭੈਣੀ ਸਾਹਿਬ ਤੋਂ ਉਚੇਚਾ ਮਿਸ਼ਨ ਭੇਜਿਆ ਸੀ ਕਿ ਜਾਓ ਮੇਰੇ ਵਲੋਂ ਉਹਨਾਂ ਸਭਨਾਂ ਨੂੰ ਸਾਬਤ ਕਦਮ ਰਹਿਣ ਲਈ ਧਰਵਾਸ ਦਿਓ ਅਤੇ ਯਥਾ ਯੋਗ ਸਹਾਇਤਾ ਤੁਰੰਤ ਸ੍ਰੀ ਭੈਣੀ ਸਾਹਿਬ ਵਲੋਂ ਕਰੋ ਅਤੇ ਹੜ੍ਹ ਦੀ ਮਾਰ ਤੋਂ ਬਚੀ ਸੰਗਤ ਨੂੰ ਇਸ ਨੇਕ ਕਾਰਜ ਵਿਚ ਸਹਿਯੋਗ ਲਈ ਪਰੇਰੋ।

੨੪ ਜੁਲਾਈ ਠੀਕ ਸਾਢੇ ਅੱਠ ਵਜੇ ਸਵੇਰੇ ਮਾਤਾ ਜੀ ਅਤੇ ਸੰਤ ਜੈ ਸਿੰਘ ਨਾਮਧਾਰੀ ਧਰਮਸਾਲਾ ਕਰੀਵਾਲਾ ਵਿਖੇ ਪੁੱਜ ਗਏ ਜਿੱਥੇ ਸੰਗਤ ਦਾ ਭਾਰੀ ਇਕੱਠ ਸੀ। ਸੰਤ ਬਲਦੇਵ ਸਿੰਘ ਕਾਕੂ, ਸੂਬਾ ਜਗੀਰ ਸਿੰਘ ਅਤੇ ਸੂਬਾ ਸੰਦੀਪ ਸਿੰਘ ਕਰੀਵਾਲਾ ਵੀ ਹਾਜ਼ਰ ਸਨ। ਸ. ਸੁਵਰਨ ਸਿੰਘ ਵਿਰਕ ਨੇ ਮਾਤਾ ਜੀ ਅਤੇ ਸੰਤ ਜੈ ਸਿੰਘ ਹੋਰਾਂ ਦੇ ਆਉਣ ਦੇ ਪ੍ਰਯੋਜਨ ਤੋਂ ਸੰਗਤਾਂ ਨੂੰ ਜਾਣੂ ਕਰਵਾਉਂਦਿਆਂ ਦੱਸਿਆ ਕਿ ਇਹ ਹੜ੍ਹ ਕੇਵਲ ਕੁਦਰਤੀ ਕਰੋਪੀ ਨਹੀਂ ਸਗੋਂ ਉਹਨਾਂ ਕਿਸਾਨਾਂ ਦੇ ਲੋਭ ਦਾ ਨਤੀਜਾ ਹੈ ਜਿਹਨਾਂ ਨਾਲੀ ਦੇ ਦੋਹਾਂ ਕਿਨਾਰਿਆਂ ਦੇ ਅੰਦਰ ਵਖਰੇ ਬੰਨ੍ਹ ਉਸਾਰ ਲਏ ਸਨ ਜੋ ਬਾਹਰਲੇ ਬੰਨ੍ਹਾਂ ਤੋਂ ਵੱਧ ਮਜ਼ਬੂਤ ਸਨ। ਪੰਜ ਏਕੜਾਂ ਵਿਚ ਲੰਘਣ ਵਾਲੀ ਘੱਗਰ ਨਾਲੀ ਨੂੰ ਸਿਰਫ ਇਕ ਵਿਘੇ ਵਿਚੋਂ ਲੰਘਣ ਤੇ ਮਜਬੂਰ ਕਰ ਦਿੱਤਾ। ਕੁਝ ਕਿਸਾਨਾਂ ਨੇ ਬਾਹਰਲੇ ਖੇਤ ਲਾਈਨ ਸਿੰਜਣ ਲਈ ਜੋ ਪਾਈਪ ਲਾਈਨਾਂ ਘੱਗਰ ਬੰਨ੍ਹ ਵਿਚ ਪਾਈਆਂ ਉਹਨਾਂ ਦੇ ਆਲੇ ਦੁਆਲੇ ਪੱਕੀਆਂ ਕੰਧਾਂ ਮਜ਼ਬੂਤੀ ਨਾਲ ਕੱਢਣ ਵੱਲੋਂ ਧਿਆਨ ਹੀ ਨਾ ਦਿੱਤਾ। ਨਤੀਜਨ ਪਾਈਪ ਲਾਈਨਾਂ ਵਾਲੀਆਂ ਥਾਵਾਂ ਤੇ ਪਾੜ ਪੈ ਗਏ। ਇਸ ਸਬੰਧ ਵਿਚ ਹਰਿਆਣਾ ਸਰਕਾਰ ਦਾ ਡਰੇਨੇਜ ਵਿਭਾਗ ਜ਼ਿਲ੍ਹਾ ਪ੍ਰਸ਼ਾਸਨ

ਤੇ ਹਰਿਆਣਾ ਸਰਕਾਰ ਵੀ ਆਪਣੀ ਜ਼ਿੰਮੇਵਾਰੀ ਤੋਂ ਬਰੀ ਨਹੀਂ। ਪਿਛਲੇ ਛੇ ਸਾਲਾਂ ਤੋਂ ਇਹਨਾਂ ਬੰਨ੍ਹਾਂ ਤੇ ਸਰਕਾਰ ਨੇ ਤੋਲਾ ਮਿਟੀ ਨਹੀਂ ਪੁਆਈ! ਨਾ ਕੋਈ ਬੇਲਦਾਰ ਰਾਖੀ ਕਰਨ ਲਈ ਰਹਿ ਗਏ ਹਨ। ਜਿੱਥੇ ਕਦੇ ਵੱਡੇ ਵੱਡੇ ਕਿਕਰਾਂ ਦੇ ਰੁਖ ਬੰਨ੍ਹ ਤੇ ਹੁੰਦੇ ਸਨ, ਉਹ ਸਭ ਵਣ ਮਾਫੀਏ ਤੇ ਅਧਿਕਾਰੀਆਂ ਦੀ ਮਿਲੀ ਭੁਗਤ ਦਾ ਸ਼ਿਕਾਰ ਹੋ ਗਏ ਹਨ। ਹੁਣ ਇਹ ਕਰੋੜਾਂ ਦੀ ਵਿਦੇਸ਼ੀ ਮੁਦਰਾ ਤਬਾਹ ਹੋਈ ਹੈ। ਇਹ ਸਾਡਾ ਨੁਕਸਾਨ ਹੀ ਨਹੀਂ ਕੌਮੀ ਨੁਕਸਾਨ ਵੀ ਹੋਇਆ ਹੈ। ਸਰਕਾਰ ਇਸਦੀ ਜਾਂਚ ਕਰ ਕੇ ਪੁਖਤਾ ਪਰਬੰਧ ਕਰੇ ਤਾ ਕਿ ਤਬਾਹੀ ਫਿਰ ਹਰ ਵਰ੍ਹੇ ਨਾ ਵਾਪਰੇ। ਉਹਨਾਂ ਕਿਹਾ ਕਿ ਅਸੀਂ ਕੇਂਦਰ ਸਰਕਾਰ ਦੀ ਹੜ੍ਹਾਂ ਦੀ ਜਾਂਚ ਲਈ ਆਰ. ਪੀ. ਨਾਥ ਦੀ ਅਗਵਾਈ ਵਿਚ ਆਈ ਟੀਮ ਨੂੰ ਮਿਲਕੇ ਕਿਹਾ ਹੈ ਕਿ ਕਿਸਾਨਾਂ ਨੂੰ ਪ੍ਰਤੀ ਏਕੜ ਤੀਹ ਹਜ਼ਾਰ ਰੁਪੈ, ਏਨੀ ਹੀ ਰਕਮ ਪ੍ਰਤੀ ਪਰਿਵਾਰ ਖੇਤ ਮਜ਼ਦੂਰਾਂ ਤੇ ਦਸਤਕਾਰਾਂ ਨੂੰ, ਮਕਾਨ ਬਨਾਉਣ ਲਈ ਪੂਰਾ ਮੁਆਵਜ਼ਾ, ਗਰੀਬਾਂ ਲਈ ਰਾਸ਼ਨ, ਪਸ਼ੂਆਂ ਲਈ ਚਾਰੇ ਅਤੇ ਪਾਣੀ ਦੀ ਨਿਕਾਸੀ ਦਾ ਤੁਰੰਤ ਪ੍ਰਬੰਧ ਹੋਵੇ। ਸਰਕਾਰੀ ਰਾਹਤ ਤਾਂ ਆਉਂਦੀ ਆਵੇਗੀ ਪਰ ਸਤਿਗੁਰੂ ਜੀ ਵਲੋਂ ਤੁਰੰਤ ਰਾਹਤ ਲਈ ਮਾਤਾ ਜੀ ਤੇ ਸੰਤ ਜੀ ਆਏ ਹਨ। ਸਾਡੇ ਪਿੰਡ ਦੇ ਲੋਕ ਇਕੋ ਸਮੇਂ ਚਾਰ ਮੋਰਚਿਆਂ ਤੇ ਲੜੇ ਹਨ। ਇਹਨਾਂ ਆਪਣੇ ਪਿੰਡ ਸਾਹਵੇਂ ਬੰਨ੍ਹ ਦੀ ਰਾਖੀ ਕੀਤੀ, ਨਾਲੀ ਦੇ ਪਾੜ ਪੂਰੇ, ਆਪਣੇ ਪਿੰਡ ਨੂੰ ਰਿੰਗ ਬੰਨ੍ਹ ਲਾ ਕੇ ਡੁੱਬਣ ਤੋਂ ਬਚਾਇਆ ਅਤੇ ਹੁਣ ਪਾਣੀ ਦੀ ਨਿਕਾਸੀ ਲਈ ਘਗਰ ਬੰਧ ਸ਼ਹੀਦਾਂ ਵਾਲਾ ਬੇਹੜ ਪਾਸ ਕੱਟ ਲਾ ਕੇ ਖੇਤਾਂ ਅਤੇ ਬਣੀ ਪਿੰਡ ਦਾ ਪਾਣੀ ਕੱਢ ਰਹੇ ਹਨ। ਇਸ ਸਮੇਂ ਸ. ਕਸ਼ਮੀਰ ਸਿੰਘ ਕਰੀਵਾਲਾ ਨੇ ਸਵਿਸਥਾਰ ਨਾਲੀ ਵਿਚ ਪਏ ਪਾੜ ਪੂਰਨ ਦੀ ਗਾਥਾ ਸਿਲਸਿਲੇਵਾਰ ਬਿਆਨ ਕੀਤੀ। ਸੰਗਤ ਨੇ ਉਹਨਾਂ ਦੀ ਸਾਰ ਲੈਣ ਲਈ ਸਤਿਗੁਰੂ ਜੀ ਪ੍ਰਤੀ ਆਭਾਰ ਜਤਾਇਆਂ।

ਇਸ ਤੋਂ ਬਾਦ ਮਾਤਾ ਜੀ ਅਤੇ ਸੰਤ ਜੀ ਚਹੁੰ ਕੁ ਗੱਡੀਆਂ ਦੇ ਕਾਫਲੇ ਸਮੇਤ ਬਣੀ ਪਿੰਡ ਵਿਚ ਪੁੱਜੇ। ਇਥੇ ਡੁੱਬੇ ਮਕਾਨ; ਮੰਡੀ, ਮਾਰਕੀਟ, ਸਕੂਲ, ਗੋਦਾਮ ਵੇਖੇ। ਫਿਰ ਗਿੱਲਾਂ ਦੇ ਡੇਰੇ ਤੋਂ ਹੋ ਕੇ ਧਰਮਪੁਰੇ ਪੁੱਜੇ। ਬਿਜਲੀ ਲੱਗ ਕੇ ਮਰੇ ਰਾਜੂ ਬਾਵਰੀ ਦੇ ਕੈਂਸਰ ਪੀੜਤ ਪਿਤਾ ਨੂੰ ਸਹਾਇਤਾ ਪ੍ਰਦਾਨ ਕਰਾਈ, ਹੋਰ ਭੋਜਣ ਦਾ ਹੁਕਮ ਕੀਤਾ। ਸੰਤੋਖਪੁਰਾ, ਦਮਦਮਾ, ਹਰੀਪੁਰਾ, ਖੂਹ ਅੰਮ੍ਰਿਤਸਰੀਆ ਹੁੰਦੇ ਹੋਏ ਸੰਤਨਗਰ ਪੁੱਜੇ। ਯਾਦ ਰਹੇ ਕਿ ਦਮਦਮਾ, ਹਰੀਪੁਰਾ ਤੇ ਸੰਤ ਨਗਰ ਪਿੰਡਾਂ ਦਾ ਜ਼ਿਆਦਾ ਨੁਕਸਾਨ ਨਹੀਂ ਹੋਇਆ। ਇਥੋਂ ਦੀ ਸੰਗਤ ਨੂੰ ਮਦਦ ਲਈ ਪ੍ਰੇਰਿਆ। ਜੀਵਨ ਨਗਰ ਦਾ ਵੀ ਤੀਹ ਫੀਸਦੀ ਦੇ ਕਰੀਬ ਨੁਕਸਾਨ ਹੈ। ਫਿਰ ਨਕੌੜਾ ਗਏ ਜਿੱਥੇ ਸੌ ਫੀਸਦੀ ਨੁਕਸਾਨ ਹੈ। ਧਰਮਪੁਰ, ਸੰਤੋਖਪੁਰਾ, ਹਾਰਨੀ, ਦਮਦਮਾ ਆਦਿ ਪਿੰਡਾਂ ਜਿਉਂ ਨਕੌੜਾ ਵੀ ਰਿੰਗ ਬੰਨ ਨਾਲ ਬਣਿਆ ਜਾਂ ਬਚਿਆ ਹੈ। ਇਥੇ ਕੁਲਦੀਪ ਸਿੰਘ ਢਿਲੋਂ ਤੇ ਸੁਚਾ ਸਿੰਘ ਸਰਪੰਚ ਨੇ ਮਾਤਾ ਜੀ ਤੇ ਸੰਤ ਜੀ ਨੂੰ ਭੇਜਣ ਲਈ ਸਤਿਗੁਰੂ ਜੀ ਦਾ ਆਭਾਰ ਜਤਾਇਆ। ਹੁਣ ਨਗਰਾਣੇ ਜਾਣਾ ਸੀ। ਇਥੋਂ ਓਟੂ ਉਥੋਂ ਉਹੋ ਪਾੜ ਪੂਰੇ ਵਾਲਾ ਬੰਨ੍ਹ ਦਾ ਕੱਚਾ ਰਸਤਾ। ਰਾਹ ਵਿਚ ਡੁੱਬੀਆਂ ਢਾਣੀਆਂ। ਮਾਤਾ ਜੀ ਲੋੜਵੰਦਾਂ ਦੀ ਮਦਦ ਕਰਦੇ ਆਏ। ਨਗਰਾਣੇ ਦੀ ਸੰਗਤ ਪਾਣੀ ਲੰਘ ਕੇ ਬੰਨ੍ਹ ਤੇ ਆ ਕੇ ਮਿਲੀ। ਫਿਰ ਤਿੰਨਾਂ ਹਾਰਨੀਆਂ ਤੋਂ ਹੋ ਕੇ ਐਲਨਾਬਾਦ ਸੰਤ ਤੀਰਥ ਸਿੰਘ ਦੇ ਪੁੱਤਰ ਸੰਤ ਸੁਖਦੇਵ ਸਿੰਘ ਪ੍ਰਧਾਨ ਨਾਮਧਾਰੀ ਵਿਦਿਅਕ ਜੱਥਾ ਐਲਨਾਬਾਦ ਦੇ ਘਰ ਉਹਨਾਂ ਦਾ ਤੇ ਸੰਗਤਾਂ ਦਾ ਧੰਨਵਾਦ ਕੀਤਾ। ਕਿਉਂਕਿ ਉਹਨਾਂ ਨੇ ਬੰਨ੍ਹ ਦੀ ਮੁਰੰਮਤ ਸਮੇਂ ਕੰਮ ਕਰਨ ਵਾਲੀਆਂ ਸੰਗਤਾਂ ਦੀ ਕਈ ਦਿਨ ਜਲ ਪਾਣੀ ਅਤੇ ਆਹਾਰ ਨਾਲ ਭਰਪੂਰ ਸੇਵਾ ਕੀਤੀ। ਮੁੜਦਿਆਂ ਬੁੱਢੀ ਮਾੜੀ, ਮੌਜੂ ਖੇੜਾ, ਕੁੱਤੇ ਵੱਢ ਆਦਿ ਸੰਗਤਾਂ ਨੂੰ ਦਰਸ਼ਨ ਦਿੰਦੇ ਹੋਏ ਰਾਣੀਆਂ ਗੁਰੁਦਆਰੇ ਵਿਚ ਜੁੜੀ ਸੰਗਤ ਦਾ ਹਾਲ ਚਾਲ ਪੁੱਛ ਕੇ ਸ. ਮਹਿੰਦਰ ਸਿੰਘ ਬੱਲ ਪਰਿਵਾਰ ਦੀ ਰਾਈਸ ਮਿੱਲ ਤੋਂ ਹੁੰਦੇ ਹੋਏ ਰਾਤ ਨੌ ਕੁ ਵਜੇ ਆਪ ਮਸਤਾਨਗੜ੍ਹ ਪੁੱਜੇ। ਮਾਤਾ ਜੀ ਸੁਬਹ ਦੋ ਵਜੇ ਉਠ ਕੇ ਸ੍ਰੀ ਭੈਣੀ ਸਾਹਿਬ ਤੋਂ ਚਾਰ ਕੁ ਵਜੇ ਤੜਕੇ ਚਲੇ ਸਨ। ਏਡੀ ਬਿਰਧ ਅਵਸਥਾ ਵਿਚ ਵੀ ਉਹਨਾਂ ਦੇ ਕੰਮ ਦੀ ਰਫਤਾਰ ਵੇਖ ਕੇ ਸੰਗਤ ਦੰਗ ਸੀ। ਹਾਰਨੀ ਵਿਖੇ ਨਾਮਧਾਰੀ ਸੰਗਤ ਦੇ ਇਲਾਕਾਈ ਮੁਖੀਆਂ ਨੂੰ ਸੰਤ ਜਸਵੰਤ ਸਿੰਘ ਗੁਰੂ ਚੱਕੀਏ ਦੇ ਘਰ ਰਾਹਤ ਕਾਰਜਾਂ ਵਿਚ ਤੇਜ਼ੀ ਲਿਆਉਣ ਲਈ ਕਿਹਾ। ਮਾਤਾ ਜੀ ਨੇ ਦੱਸਿਆ ਕਿ ਸੂਬਾ ਜਗੀਰ ਸਿੰਘ ਪਿਛਲੇ ਕਾਫੀ ਸਮੇਂ ਤੋਂ ਮਸਤਾਨਗੜ੍ਹ ਠਹਿਰੇ ਹੋਏ ਹਨ ਅਤੇ ਇੱਥੇ ਰਹਿ ਕੇ ਰਾਹਤ ਕਾਰਜ ਸੰਚਾਲਿਤ ਕਰ ਰਹੇ ਹਨ। ਲੋੜਵੰਦ ਉਹਨਾਂ ਨੂੰ ਮਿਲ ਸਕਦੇ ਹਨ। ਸੰਗਤ ਆਪੋ ਆਪਣੇ ਪਿੰਡਾਂ ਦੇ ਲੋੜਵੰਦਾਂ ਦੀਆਂ ਲਿਸਟਾਂ ਉਹਨਾਂ ਨੂੰ ਪੁਚਾ ਦੇਵੇ। ਰਾਹਤ ਕਾਰਜ ਸ਼ੁਰੂ ਹੋ ਚੁੱਕਾ ਹੈ। ਸੰਤ ਨਗਰ ਪਾਣੀ ਰੋਕਦਿਆਂ ਬੱਲੀਆਂ ਗੱਡਦਿਆਂ ਘਣ ਵੱਜਣ ਨਾਲ ਜਿਸ ਨੌਜੁਆਨ ਦਾ ਹੱਥ ਫਟੜ ਹੋਇਆ ਉਸ ਦੇ ਘਰ ਜਾ ਕੇ ਮਾਤਾ ਜੀ ਨੇ ਹਾਲ ਚਾਲ ਪੁਛ ਕੇ ਸਹਾਇਤਾ ਵੀ ਕੀਤੀ। ਸ੍ਰੀ ਭੈਣੀ ਸਾਹਿਬ ਤੋਂ ਤੂੜੀ ਦਾਣਾ ਅਤੇ ਕਣਕ ਦੇ ਟਰੱਕ ਵੰਡਣ ਲਈ ਇਲਾਕੇ ਵਿਚ ਪੁੱਜ ਗਏ ਹਨ। ਉਪਰੋਕਤ ਸਾਰੇ ਨਗਰਾਂ ਵਿਚ ਜੁੜੀਆਂ ਸੰਗਤਾਂ ਨੂੰ ਕਾਮਰੇਡ ਸੁਵਰਨ ਸਿੰਘ ਵਿਰਕ ਸੰਬੋਧਿਤ ਕਰਦੇ ਰਹੇ।

*ਪੱਤਰ ਪ੍ਰੇਰਕ*

# ਸ. ਕਮਲਜੀਤ ਸਿੰਘ ਦਿੱਲੀ

ਸ. ਕਮਲਜੀਤ ਸਿੰਘ ਦਾ ਜਨਮ ੨੦ ਅਕਤੂਬਰ ੧੯੫੫ ਨੂੰ ਮਾਤਾ ਹਰਬੰਸ ਕੌਰ ਦੀ ਕੁਖੋਂ ਪਿਤਾ ਸੰਤ ਸੁਰਿੰਦਰ ਸਿੰਘ ਮੱਲੂਵਾਲ ਵਾਲਿਆਂ ਘਰੇ ਹੋਇਆ। ਇਹ ਪਰਿਵਾਰ ਜੱਦੀ ਪੁਸ਼ਤੀ ਨਾਮਧਾਰੀ ਹੈ। ਠੇਕੇਦਾਰ ਈਸ਼ਰ ਸਿੰਘ ਜੋ ਕਮਲਜੀਤ ਸਿੰਘ ਹੁਰਾਂ ਦੇ ਦਾਦਾ ਜੀ ਸਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਹੁਤ ਨਿਕਟਵਰਤੀ ਅਥਾਹ ਸ਼ਰਧਾ ਦੇ ਪਾਤਰ ਸਨ। ਜਥੇਦਾਰ ਸੇਵਾ ਸਿੰਘ ਜੀ ਦਸਦੇ ਹਨ ਕਿ ਠੇਕੇਦਾਰ ਜੀ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਦੇ ਸਨ ਤਾਂ ਜਿੰਨੇ ਪੈਸੇ ਜੇਬ ਵਿਚ ਹੋਣੇ ਸਾਰੇ ਮੱਥਾ ਟੇਕ ਦਿੰਦੇ ਸਨ। ਸ੍ਰੀ ਸਤਿਗੁਰੂ ਜੀ ਕਹਿਣਾ ਕਿ ਠੇਕੇਦਾਰ ਜੀ ਆਪਣੀ ਜੇਬ ਵਿਚ ਕੁਝ ਰੱਖ ਲਿਆ ਕਰੋ ਤਾਂ ਠੇਕੇਦਾਰ ਜੀ ਕਹਿਣਾ ਸੱਚੇ ਪਾਤਸ਼ਾਹ ਜੀ ਅਸੀਂ ਬੜੇ ਅਕਿਰਤਘਣ ਹਾਂ। ਅਸੀਂ ਵਿਖਾ ਕੇ ਮੱਥਾ ਟੇਕਦੇ ਹਾਂ ਆਪ ਚੁੱਪੇ ਕੀਤੇ ਜੇਬਾਂ ਭਰ ਦਿੰਦੇ ਹੋ। ਸੰਤ ਸੁਰਿੰਦਰ ਸਿੰਘ ਹੁਰਾਂ ਦਾ ਸਾਰਾ ਪਰਿਵਾਰ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮਾਂ ਦੀ ਉਡੀਕ ਵਿਚ ਰਹਿੰਦਾ ਹੈ।

ਸ. ਕਮਲਜੀਤ ਸਿੰਘ ਕਾਲਜ ਦੇ ਸਮੇਂ ਤੋਂ ਹੀ ਰਾਜਨੀਤਕ ਰੁਚੀਆਂ ਰੱਖਦੇ ਸਨ। ਕਾਲਜ ਵਿਚ ਪੜ੍ਹਦੇ ਸਮੇਂ ਇਲੈਕਸ਼ਨ ਲੜੀ ਤੇ ਕਾਲਜ ਐਸੋਸਿਏਸ਼ਨ ਦੇ ਪ੍ਰਧਾਨ ਚੁਣੇ ਗਏ। ਦਿੱਲੀ ਯੂਨੀਵਰਸਿਟੀ ਤੋਂ ਬੀ. ਕਾਮ ਦੀ ਡਿਗਰੀ ਹਾਸਲ ਕੀਤੀ। ਇਹ ਕ੍ਰਿਕਿਟ ਦੇ ਬਹੁਤ ਸ਼ੌਕੀਨ ਸਨ ਤੇ ਆਪ ਵੀ ਵਧੀਆ ਖੇਡਦੇ ਸਨ। ਇਹ ਪਰਿਵਾਰ ਮੁੱਢ ਤੋਂ ਹੀ ਕਾਂਗਰਸ ਨਾਲ ਜੁੜਿਆ ਹੋਇਆ ਹੈ। ਸ. ਕਮਲਜੀਤ ਸਿੰਘ ੧੯੯੮ ਵਿਚ ਮੋਤੀਨਗਰ ਹਲਕੇ ਤੋਂ ਦਿੱਲੀ ਅਸੈਂਬਲੀ ਲਈ ਕਾਂਗਰਸ ਦੀ ਟਿਕਟ ਤੇ ਚੋਣ ਲੜੇ। ਉਹ ਇਸ ਸਮੇਂ ਦਿੱਲੀ ਪ੍ਰਦੇਸ਼ ਕਾਂਗਰਸ ਦੇ ਕਾਰਜਕਾਰਣੀ ਮੈਂਬਰ ਸਨ। ਚੇਅਰਮੈਨ ਭਾਰਤੀ ਕਾਲਿਜ ਗਵਰਨਿੰਗ ਬਾਡੀ, ਚੇਅਰਮੈਨ ਇੰਡੀਅਨ ਨੈਸ਼ਨਲ ਸਿੱਖ ਫੋਰਮ, ਚੇਅਰਮੈਨ ਸਿੱਧ ਬਾਬਾ ਬਾਲਕਨਾਥ ਟਰੱਸਟ ਇੰਟਰਨੈਸ਼ਨਲ ਸਨ। ਸ. ਕਮਲਜੀਤ ਸਿੰਘ ਵਧੀਆ ਸਿਹਤ ਦੇ ਮਾਲਕ ਤੇ ਫੁਰਤੀਲੇ ਨੌਜਵਾਨ ਸਨ ਪਰ ੨੦ ਜੁਲਾਈ ੨੦੧੦ ਨੂੰ ਸਵੇਰੇ ਅਚਾਨਕ ਦਿੱਲ ਦਾ ਦੌਰਾ ਪੈਣ ਕਰਕੇ ਸਵਾਸਾਂ ਦੀ ਪੂੰਜੀ ਮੁਕਾ ਗਏ। ਇਹ ਦੁਖਦਾਈ ਖੱਬਰ ਜੰਗਲ ਦੀ ਅੱਗ ਵਾਂਗ ਫੈਲ ਗਈ ਪਰ ਕਿਸੇ ਨੂੰ ਯਕੀਨ ਨਹੀਂ ਸੀ ਆ ਰਿਹਾ। ਇਹ ਖੱਬਰ ਜਦ ਮੈਂ ਡਾ. ਅਵਸਥੀ ਮੁਖੀ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਲੁਧਿਆਣਾ ਨਾਲ ਕੀਤੀ ਤਾਂ ਉਨ੍ਹਾਂ ਇਕਦਮ ਕਿਹਾ ਉਹ ਤਾਂ ਲੋਕਾਂ ਦਾ ਇਲਾਜ ਕਰਵਾਂਦਾ ਸੀ ਉਸਨੂੰ ਕੀ ਹੋ ਗਿਆ। ਉਹ ਕਾਂਗਰਸ ਦੇ ਸਰਗਰਮ ਲੀਡਰ ਸਨ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਤੇ ਭੱਜ ਭੱਜ ਕੇ ਕੰਮ ਕਰਦੇ ਸਨ। ਉਨ੍ਹਾਂ ਦੱਸਿਆ ਕਿ ਮੈਨੂੰ ਯਾਦ ਹੈ ਦੋ ਕੁ ਸਾਲ ਪਹਿਲਾਂ ਉਨ੍ਹਾਂ ਦੀ ਮਾਤਾ ਦੀ ਮੌਤ ਹੋ ਗਈ ਸੀ ਤੇ ਮਿਰਤਕ ਦੇਹ ਘਰੇ ਪਈ ਸੀ-"ਇੰਨੇ ਨੂੰ ਸਤਿਗੁਰੂ ਜੀ ਵਲੋਂ ਹੁਕਮ ਆਇਆ ਤਾਂ ਸ. ਕਮਲਜੀਤ ਸਿੰਘ ਪਹਿਲਾਂ ਹੁਕਮ ਅਨੁਸਾਰ ਕੰਮ ਕਰਕੇ ਆਇਆ ਤੇ ਫਿਰ ਮਾਤਾ ਦਾ ਸਸਕਾਰ ਕੀਤਾ।" ਅਜਿਹੀ ਮਿਸਾਲ ਦਸਵੇਂ ਪਾਤਸ਼ਾਹ ਸਮੇਂ ਭਾਈ ਜੋਗਾ ਸਿੰਘ ਦੀ ਮਿਲਦੀ ਹੈ ਜਿਹੜਾ ਗੁਰੂ ਹੁਕਮ ਮੰਨ ਕੇ ਲਾਵਾਂ ਵਿਚੇ ਛੱਡ ਕੇ ਭੱਜ ਪਿਆ ਸੀ।



੨੦ ਜੁਲਾਈ ਨੂੰ ੨੦੧੦ ਸ਼ਾਮ ਨੂੰ ਹੀ ਉਹਨਾਂ ਦਾ ਸਸਕਾਰ ਕਰ ਦਿੱਤਾ ਗਿਆ। ਇਸ ਸਮੇਂ ਭਾਰੀ ਗਿਣਤੀ ਵਿਚ ਸਾਧ ਸੰਗਤ ਤੋਂ ਇਲਾਵਾ ਕਾਂਗਰਸੀ ਨੇਤਾ, ਵਰਕਰ ਤੇ ਉਨ੍ਹਾਂ ਦੇ ਸਾਥੀ ਦੂਰੋਂ ਨੇੜਿਉਂ ਪਹੁੰਚੇ। ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ੩੦ ਜੁਲਾਈ ੨੦੧੦ ਨੂੰ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਨਵੀਂ ਦਿੱਲੀ ਵਿਖੇ ਅੰਤਮ ਅਰਦਾਸ ਸਮੇਂ ਸ੍ਰੀ ਜੋਗਿੰਦਰ ਸਿੰਘ ਮੁਕਤਾ ਅਤੇ ਨਾਮਧਾਰੀ ਪੰਥ ਦੇ ਮਹਾਨ ਵਿਦਵਾਨ ਜਥੇਦਾਰ ਸੇਵਾ ਸਿੰਘ ਜੀ ਵਲੋਂ ਕੀਰਤਨ ਕੀਤਾ ਗਿਆ, ਉਪਰੰਤ ਸ੍ਰੀ ਸਤਿਗੁਰੂ ਜੀ ਦਾ ਹਜ਼ੂਰੀ ਰਾਗੀ ਜਥਾ ਜੋ ਸ੍ਰੀ ਭੈਣੀ ਸਾਹਬ ਤੋਂ ਰਾਗੀ ਬਲਵੰਤ ਸਿੰਘ ਦੀ ਅਗਵਾਈ ਵਿਚ ਪਹੁੰਚਿਆ ਵਿਰਾਗਮਈ ਰਸਭਿੰਨਾ ਕੀਰਤਨ ਕੀਤਾ ਗਿਆ। ਇਸ ਉਪਰੰਤ ਵਿਛੜੀ ਆਤਮਾ ਦੇ ਕਲਿਆਣ ਲਈ ਆਦਿ ਸ੍ਰੀ ਗ੍ਰੰਥ ਸਾਹਬ ਜੀ ਦੇ ਸਾਧਾਰਨ ਪਾਠ ਦਾ ਭੋਗ ਪਾਇਆ ਗਿਆ। ਸਟੇਜ ਦੀ ਕਾਰਵਾਈ ਸੂਬਾ ਬਲਵਿੰਦਰ ਸਿੰਘ ਜੀ ਵਲੋਂ ਬਾਖੂਬੀ ਨਿਭਾਈ ਗਈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸੰਤ ਜਗਤਾਰ ਸਿੰਘ ਜੀ, ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ ਤੇ ਸੰਤ ਕਸ਼ਮੀਰ ਸਿੰਘ ਸ੍ਰੀ ਭੈਣੀ ਸਾਹਬ ਤੋਂ ਪਹੁੰਚੇ ਸਨ। ਕਾਮਨਵੈਲਥ ਖੇਡਾਂ ਦੇ ਅਤੀ ਰੁਝੇਵੇਂ ਛੱਡ ਕੇ ਦਿੱਲੀ ਦੀ ਮੁਖ ਮੰਤ੍ਰੀ ਸ੍ਰੀਮਤੀ ਸ਼ੀਲਾ ਦੀਕਸ਼ਤ, ਸ੍ਰੀ ਜੇ. ਪੀ. ਅਗਰਵਾਲ ਐਮ. ਪੀ. ਪ੍ਰਧਾਨ ਦਿੱਲੀ ਪ੍ਰਦੇਸ਼ ਕਾਂਗਰਸ ਕਮੇਟੀ, ਸ੍ਰੀ ਜਗਦੀਸ਼ ਟਾਈਟਲਰ ਸਾਬਕਾ ਕੇਂਦਰੀ ਮੰਤ੍ਰੀ, ਸ੍ਰੀ ਐਚ. ਐਸ. ਹੰਸਪਾਲ ਪ੍ਰਧਾਨ ਨਾਮਧਾਰੀ ਦਰਬਾਰ ਤੇ ਮੈਂਬਰ ਘੱਟ ਗਿਣਤੀ ਕਮਿਸ਼ਨ ਭਾਰਤ ਸਰਕਾਰ, ਸ੍ਰੀ ਮਹਾਂਬਲ ਮਿਸ਼ਰਾ ਐਮ. ਪੀ., ਸ੍ਰੀ ਸੁਭਾਸ਼ ਸਚਦੇਵਾ ਐਮ.

ਐਲ. ਏ, ਸ੍ਰੀ ਰਮਾਂਕਾਂਤ ਗੋਸਵਾਮੀ ਪਾਰਲੀਮੈਂਟਰੀ ਸੈਕਟਰੀ ਦਿੱਲੀ, ਸ੍ਰੀਮਤੀ ਪ੍ਰਮੋਦਨੀ ਵਰਮਾ ਪ੍ਰਿੰਸੀਪਲ ਭਾਰਤੀ ਕਾਲਜ ਦਿੱਲੀ, ਸ੍ਰੀਮਤੀ ਊਸ਼ਾ ਮਹਿਤਾ ਕੌਂਸਲਰ, ਸ੍ਰੀ ਮਨਜੀਤ ਸਿੰਘ ਜੀ.ਕੇ. ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਬਾਦਲ ਦਿੱਲੀ, ਸ੍ਰੀ ਮਹਿੰਦਰ ਸਿੰਘ ਭੁੱਲਰ ਮੈਂਬਰ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦਿੱਲੀ, ਸ. ਧਨਵੰਤ ਸਿੰਘ ਸਕੱਤਰ ਅਕਾਲੀ ਦਲ ਬਾਦਲ ਦਿੱਲੀ, ਸੂਬਾ ਹਰਭਜਨ ਸਿੰਘ ਲੁਧਿਆਣਾ, ਸੂਬਾ ਸੁਖਦੇਵ ਸਿੰਘ ਦਿੱਲੀ, ਸੂਬਾ ਸਰਬਜੀਤ ਸਿੰਘ ਗਵਾਲੀਅਰ, ਸੂਬਾ ਅਜੀਤ ਸਿੰਘ ਬਟਾਲਾ, ਸੂਬਾ ਬਲਕਾਰ ਸਿੰਘ ਸੰਤਨਗਰ, ਸੂਬਾ ਬਲਵਿੰਦਰ ਸਿੰਘ ਝੱਲ, ਪ੍ਰਧਾਨ ਰਤਨਪਾਲ ਸਿੰਘ ਚੀਮਾਂ ਸਮਾਣਾ, ਸੰਤ ਬਲਦੇਵ ਸਿੰਘ ਚਾਨਾ· ਸੰਤ ਮਹਿੰਦਰ ਸਿੰਘ ਬਾਲੀ ਨਗਰ, ਸੰਤ ਰਮਣੀਕ ਸਿੰਘ, ਸੰਤ ਸਾਧਾ ਸਿੰਘ ਜੀ ਪ੍ਰਧਾਨ, ਸ. ਰਣਜੀਤ ਸਿੰਘ ਐਸ. ਡੀ. ਓ. ਬਠਿੰਡਾ, ਡਾ. ਲਖਵੀਰ ਸਿੰਘ ਰਾਮਪੁਰਾਫੂਲ, ਸਰਪੰਚ ਗੁਰਦੀਪ ਸਿੰਘ ਧਨੌਰੀ ਸਮਾਣਾ, ਸ. ਗੁਰਭੇਜ ਸਿੰਘ ਗੁਰਾਇਆ ਸਰਕਾਰੀ ਵਕੀਲ ਦਿੱਲੀ ਆਦਿ ਸਟੇਜ ਤੇ ਬਿਰਾਜਮਾਨ ਸਨ। ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ ਜੀ ਨੇ ਦੱਸਿਆ ਕਿ ਸ. ਕਮਲਜੀਤ ਸਿੰਘ ਨੂੰ ਸ੍ਰੀ ਸਤਿਗੁਰੂ ਜੀ ਵਲੋਂ ਵਰ ਮਿਲਿਆ ਹੋਇਆ ਸੀ ਕਿ ਉਸਦਾ ਕੋਈ ਕੰਮ ਨਹੀਂ ਰੁਕਦਾ। ਹੋਰਨਾਂ ਤੋਂ ਇਲਾਵਾ ਸ੍ਰੀ ਅਜੇਯ ਮਾਕਨ ਸਟੇਟ ਮਨਿਸਟਰ ਫਾਰ ਹੋਮ ਭਾਰਤ ਸਰਕਾਰ, ਠਾਕੁਰ ਉਦੇ ਸਿੰਘ, ਸ. ਪਰਮਜੀਤ ਸਿੰਘ ਸਰਨਾ ਪ੍ਰਧਾਨ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪ੍ਰਵਾਰ ਨਾਲ ਘਰੇ ਦੁੱਖ ਸਾਂਝਾ ਕੀਤਾ। ਹਰਿਆਣਾ ਪ੍ਰਦੇਸ਼ ਤੋਂ ਕਾਂਗਰਸ ਦੇ ਅਹੁਦੇਦਾਰ ਤੇ ਵਰਕਰ ਭਾਰੀ ਗਿਣਤੀ ਵਿਚ ਪਹੁੰਚੇ ਸਨ। ਦੂਰੋਂ ਨੇੜਿਓਂ ਸੱਜਣ ਮਿਤਰ, ਸਾਕ ਸਬੰਧੀ ਤੇ ਸਾਧ ਸੰਗਤ ਦਾ ਠਾਠਾਂ ਮਾਰਦਾ ਇਕੱਠ ਦਸ ਰਿਹਾ ਸੀ ਕਿ ਸ. ਕਮਲਜੀਤ ਸਿੰਘ ਦਾ ਲੋਕਾਂ ਵਿਚ ਕਿੰਨਾ ਵੱਡਾ ਆਧਾਰ ਸੀ।

ਸ੍ਰੀਮਤੀ ਪ੍ਰਮੋਦਿਨੀ ਵਰਮਾ ਪ੍ਰਿੰਸੀਪਲ ਨੇ ਆਪਣੇ ਅੰਗਰੇਜ਼ੀ ਵਿਚ ਭਾਸ਼ਨ ਵਿਚ ਸ. ਕਮਲਜੀਤ ਸਿੰਘ ਦੇ ਮਿਲਾਪੜੇ ਸੁਭਾਅ ਤੇ ਕੰਮਾਂ ਦਾ ਜ਼ਿਕਰ ਕੀਤਾ। ਸ. ਮਨਜੀਤ ਸਿੰਘ ਜੀ. ਕੇ ਵਲੋਂ ਜ਼ਿੰਦਗੀ ਦਾ ਸੱਚ ਮੌਤ ਹੈ ਦਸਦੇ ਹੋਏ ਭਾਵ ਭਿੰਨੀ ਸ਼ਰਧਾਂਜਲੀ ਦਿੱਤੀ। ਸ੍ਰੀ ਰਮਾਂਕਾਤ ਗੋਸਵਾਮੀ ਜੀ ਨੇ ਮੁਖ ਮੰਤਰੀ ਸ੍ਰੀਮਤੀ ਸ਼ੀਲਾ ਦੀਕਸ਼ਤ ਵਲੋਂ ਬੋਲਦਿਆਂ ਕਿਹਾ ਕਿ ਉਹ ਬਹੁਤ ਸਰਲ ਸੁਭਾਅ ਦੇ ਮਾਲਕ ਸਨ ਜੋ ਹਮੇਸ਼ਾ ਸੇਵਾ ਲਈ ਤੱਤਪਰ ਰਹਿੰਦੇ ਸਨ। ਸ੍ਰੀ ਊਸ਼ਾ ਮਹਿਤਾ ਵਲੋਂ ਕਿਹਾ ਗਿਆ ਕਿ ਸ. ਕਮਲਜੀਤ ਸਿੰਘ ਮੇਰੇ ਭਾਈ ਸਨ। ਉਹ ਹਰ ਸਮੇਂ ਪੰਥ ਤੇ ਪਾਰਟੀ ਦੀ ਸੇਵਾ ਵਿਚ ਲੱਗੇ ਰਹਿੰਦੇ ਸਨ। ਪਿਛਲੇ ਦਿਨੀਂ ਇਕ ਡਿਸਪੈਨਸਰੀ ਦਾ ਨਾਮ ਸਤਿਗੁਰੂ ਰਾਮ ਸਿੰਘ ਜੀ ਦੇ ਨਾਂ ਤੇ ਰੱਖਣ ਦਾ ਪ੍ਰਸਤਾਵ ਰੱਖਿਆ ਜੋ ਸਰਕਾਰ ਵਲੋਂ ਮਨਜ਼ੂਰ ਹੋ ਗਿਆ ਹੈ। ਸ੍ਰੀ ਸੁਭਾਸ਼ ਸਚਦੇਵਾ ਨੇ ਕਿਹਾ ਕਿ ਗੁਰਬਾਣੀ ਅਨੁਸਾਰ ਇਨਸਾਨ ਨੂੰ ਚੰਗੇ ਕਰਮ ਕਰਨੇ ਚਾਹੀਦੇ ਹਨ। ਸ੍ਰੀ ਜੇ. ਪੀ. ਅਗਰਵਾਲ ਨੇ ਕਿਹਾ ਕਿ ਸ. ਕਮਲਜੀਤ ਸਿੰਘ ਕਾਂਗਰਸ ਪਾਰਟੀ ਦਾ ਇਕ ਹੋਣਹਾਰ ਨੁਮਇੰਦਾ ਸੀ ਜਿਸ ਪਾਰਟੀ ਦੇ ਕੰਮ ਕਰਕੇ ਅਮਿੱਟ ਛਾਪ ਛੱਡੀ ਹੈ। ਅੰਤ ਵਿਚ ਸ੍ਰੀ ਹੰਸਪਾਲ ਜੀ ਨੇ ਬੜੇ ਭਰੇ ਮਨ ਨਾਲ ਬੋਲਦਿਆਂ ਕਿਹਾ ਕਿ ਕਮਲਜੀਤ ਸਿੰਘ ਮੇਰੀ ਸੱਜੀ ਬਾਂਹ ਸੀ, ਉਹ ਮੇਰੇ ਪੁੱਤਰਾਂ ਸਮਾਨ ਸੀ। ਕਲ ਨੂੰ ਸਤਿਗੁਰੂ ਜਗਜੀਤ ਸਿੰਘ ਚਾਹੁਣ ਤਾਂ ਭਾਵੇਂ ਕਿੰਨੇ ਕਮਲਜੀਤ ਸਿੰਘ ਪੈਦਾ ਕਰ ਦੇਣ ਪਰ ਅੱਜ ਕਮਲਜੀਤ ਸਿੰਘ ਦੇ ਜਾਣ ਨਾਲ ਪੰਥ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ। ਵੱਖ ਵੱਖ ਸਮਾਜਿਕ ਕਮੇਟੀਆਂ ਤੇ ਰਾਜਨੀਤਕ ਪਾਰਟੀਆਂ ਵਲੋਂ ਸ਼ੋਕ ਮੱਤੇ ਪ੍ਰਾਪਤ ਹੋਏ ਹਨ। ਸ੍ਰੀ ਮੋਤੀ ਲਾਲ ਵੋਹਰਾ ਦਵਾਰਾ ਆਲ ਇੰਡੀਆ ਕਾਂਗਰਸ ਵਲੋਂ ਜੋ ਮਤਾ ਪ੍ਰਾਪਤ ਹੋਇਆ ਹੈ ਉਸ ਵਿਚ ਉਨ੍ਹਾਂ ਸ. ਕਮਲਜੀਤ ਸਿੰਘ ਦੇ ਜਾਣ ਨਾਲ ਕਦੀ ਨਾ ਪੂਰਾ ਹੋਣ ਵਾਲਾ ਘਾਟ ਪਾਰਟੀ ਨੂੰ ਪਿਆ ਦੱਸਿਆ ਹੈ।

ਦਸਤਾਰਬੰਦੀ ਦੀ ਰਸਮ ਸ. ਕਮਲਜੀਤ ਸਿੰਘ ਦੇ ਵੱਡੇ ਬੇਟੇ ਗੁਰਬਖਸ਼ੀਸ਼ ਸਿੰਘ ਦੇ ਸੀਸ ਤੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਕੀਤੀ ਗਈ ਤੇ ਪਰਿਵਾਰ ਵਲੋਂ ਬਖਸ਼ਿਸ਼ ਮੰਗੀ ਗਈ।

*—ਗੁਰਮੁਖ ਸਿੰਘ ਸ਼ਾਹ*

# ਸ. ਬਲਵਿੰਦਰ ਸਿੰਘ ਦੇ ਭਾਈ ਸਾਹਿਬ ਨਮਿਤ ਸਮਾਗਮ

ਸ. ਬਲਵਿੰਦਰ ਸਿੰਘ, ਨਾਮਧਾਰੀ ਏਜੰਸੀਜ਼ ਸਹਿਦੇਵ ਮਾਰਕਿਟ ਜਲੰਧਰ ਦੇ ਵੀਰ ਸੰਤ ਸਰੂਪ ਸਿੰਘ ਸੰਤ ਬ੍ਰਿਤੀ ਵਾਲੇ ਮਹਾਂਪੁਰਖ ਸਨ। ਉਹਨਾਂ ਦੇ ਵਰ੍ਹੀਨੇ ਦੇ ਸਬੰਧ ਵਿਚ ਪਰਿਵਾਰ ਦੇ ਗ੍ਰਹਿ ਵਿਖੇ ਇਕ ਪਾਠ ਦਾ ਭੋਗ ਸ਼ੁਕਰਵਾਰ ਮਿਤੀ ੨੦ ਅਗਸਤ ੨੦੧੦ ਨੂੰ ਸਵੇਰੇ ਪਾਇਆ ਗਿਆ। ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਦਾ ਕੀਰਤਨ ਸੰਤ ਬਲਬੀਰ ਸਿੰਘ ਰਾਗੀ, ਸੁਖਦੇਵ ਸਿੰਘ, ਸੁਰਿੰਦਰ ਸਿੰਘ, ਪ੍ਰਧਾਨ ਸੁਰਜੀਤ ਸਿੰਘ, ਜ. ਸੁਰਿੰਦਰ ਸਿੰਘ ਛਿੰਦਾ ਅਤੇ ਹੋਰ ਜੱਥੇ ਨੇ ਮਿਲਵੇਂ ਰੂਪ 'ਚ ਕੀਤਾ। ਸ. ਜਗਦੀਸ਼ ਸਿੰਘ ਵਰਿਆਮ ਨੇ ਸ਼ਰਧਾਂਜਲੀ ਦੇਂਦਿਆਂ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ। ਲੰਗਰ ਗੁਰੂ ਕਾ ਅਤੁੱਟ ਵਰਤਿਆ। ਧਰਮ ਕਾਰਜਾਂ ਲਈ ਮਾਇਆ ਖੁਲ੍ਹੇ ਦਿਲ ਨਾਲ ਦਿੱਤੀ ਗਈ। ਸੂਬਾ ਜੁਗਿੰਦਰ ਸਿੰਘ, ਸੰਤ ਦੀਪ ਸਿੰਘ ਸਕੱਤਰ, ਸੰਤ ਬਚਨ ਸਿੰਘ ਖਜ਼ਾਨਚੀ, ਡਾਕਟਰ ਅਜਮੇਰ ਸਿੰਘ, ਸ. ਹਰਮੋਹਿੰਦਰ ਸਿੰਘ ਭੋਗਲ ਸਮੇਤ ਮਹੱਲੇ ਦੀਆਂ ਸੰਗਤਾਂ ਅਤੇ ਰਿਸ਼ਤੇਦਾਰ ਭਾਰੀ ਗਿਣਤੀ ਵਿਚ ਹਾਜ਼ਰ ਸਨ।

ਪੁਸਤਕ ਚਰਚਾ

# ਇਸ ਤਰ੍ਹਾਂ ਕਦ ਆਓਗੇ, ਆ ਕੇ ਜਦ ਨਾ ਜਾਓਗੇ ?

—ਪਿਆਰਾ ਸਿੰਘ ਭੋਗਲ

ਗ਼ਜ਼ਲ ਦੀ ਸਿਨਫ਼ ਵਿੱਚ ਗੁਣ ਬਹੁਤ ਹਨ। ਇਕ ਸ਼ਿਅਰ ਵਿਚ ਡੂੰਘੀ ਤੇ ਵੱਡੀ ਗਲ ਕਹੀ ਜਾ ਸਕਦੀ ਹੈ। ਚੁਸਤ ਅੰਦਾਜ਼ਿ-ਬਿਆਨ ਨਾਲ ਮਹਿਫ਼ਲ ਦਾ ਧਿਆਨ ਖਿੱਚਿਆ ਜਾ ਸਕਦਾ ਹੈ। ਗ਼ਜ਼ਲ ਤਰੱਨੁਮ ਨਾਲ ਪੜ੍ਹੀ ਜਾ ਸਕਦੀ ਹੈ। ਗਾਇਕ ਲੋਕ ਇਸ ਨੂੰ ਗਾ ਸਕਦੇ ਹਨ। ਪਰ ਗ਼ਜ਼ਲ ਲਿਖਣ ਵਿਚ ਖਤਰੇ ਵੀ ਹਨ। ਸਭ ਤੋਂ ਵੱਡਾ ਖ਼ਤਰਾ ਕਾਫੀਏ ਰਦੀਫ ਦੀ ਪਾਬੰਦੀ ਕਾਰਨ ਗ਼ਜ਼ਲ ਦੇ ਸਾਧਾਰਨ ਤੁਕਬੰਦੀ ਬਣ ਜਾਣ ਦਾ ਡਰ ਹੁੰਦਾ ਹੈ। ਇਸ ਕਰਕੇ ਦਸ ਛਪਦੀਆਂ ਗ਼ਜ਼ਲਾਂ ਵਿਚੋਂ ਨੌਂ ਤੁਕਬੰਦੀ ਹੀ ਪ੍ਰਤੀਤ ਹੁੰਦੀਆਂ ਹਨ।

ਸੁਖਦੇਵ ਸਿੰਘ ਗਰੇਵਾਲ ਪਿਛਲੇ ਵੀਹ ਕੁ ਸਾਲ ਤੋਂ ਗ਼ਜ਼ਲਾਂ ਲਿਖ ਰਿਹਾ ਹੈ। ਉਸਦੇ ਕਈ ਗ਼ਜ਼ਲ ਸੰਗ੍ਰਹਿ ਛਪ ਚੁੱਕੇ ਹਨ। ਉਹ ਉਚ ਵਿਦਿਆ ਪ੍ਰਾਪਤ ਲੰਬੀ ਉਮਰ ਭੋਗ ਚੁੱਕਾ ਅਨੁਭਵੀ ਸ਼ਾਇਰ ਹੈ। ਇਸ ਕਰਕੇ ਉਸਦੀਆਂ ਗ਼ਜ਼ਲਾਂ ਵਿਚ ਡੂੰਘੀਆਂ ਗੱਲਾਂ, ਮਨੁੱਖ ਦੀਆਂ ਸਿਆਣਪਾਂ, ਦਾਰਸ਼ਨਕ ਰਮਜ਼ਾਂ ਅਤੇ ਸਹਿਜ ਸੁਭਾ ਕਹੀ ਗਈ ਸਾਦੀ ਗਲ ਵਿੱਚ ਛੁਪੀ ਵੱਡੀ ਗਲ ਦੇ ਝਲਕਾਰੇ ਮਿਲਦੇ ਹਨ।

ਸਭ ਤੋਂ ਪਹਿਲਾਂ ਇਕ ਗ਼ਜ਼ਲ ਦੇ ਦੋ ਸ਼ਿਅਰ ਪੜ੍ਹੋ ਜਿਨ੍ਹਾਂ ਵਿਚ ਬੱਚਿਆਂ ਦੀ ਗਲ ਵਰਗੀ ਸਾਦਗੀ ਹੈ, ਪਰ ਗਲ ਬਹੁਤ ਡੂੰਘੀ ਹੈ। ਸਾਦਗੀ ਵਿਚ ਸੁੰਦਰਤਾ ਹੈ।

—ਇਸ ਤਰ੍ਹਾਂ ਕਦ ਆਓਗੇ ?
ਆ ਕੇ ਜਦ ਨਾ ਜਾਓਗੇ।
—ਬਣ ਗਏ ਜੇ ਕੁਝ ਤੁਸੀਂ,
ਖ਼ੁਦ ਨਜ਼ਰ ਆ ਜਾਓਗੇ।

ਕਿਉਂਕਿ ਇਹ ਸ਼ਾਇਰ ਉਮਰ-ਰਸੀਦਾ ਅਤੇ ਜਹਾਂ-ਦੀਦਾ ਹੈ, ਇਸ ਕਰਕੇ ਵੱਖ-ਵੱਖ ਗ਼ਜ਼ਲਾਂ ਵਿਚ ਕਹੇ ਗਏ ਉਸਦੇ ਕਈ ਸ਼ਿਅਰ ਉਮਰ ਦੀ ਕੋਈ ਲੰਬੀ ਕਹਾਣੀ ਕਹਿੰਦੇ ਪ੍ਰਤੀਤ ਹੁੰਦੇ ਹਨ।

ਖ਼ੂਬਸੂਰਤ ਮੋੜ ਲੰਘ ਕੇ, ਹਾਦਸਾ ਕੀ ਹੋ ਗਿਆ ?
ਗੁਮ ਗਈ ਉਹ ਚਾਨਣੇ ਵਿਚ, ਨੇਰ੍ਹ ਵਿੱਚ ਮੈਂ ਖੋ ਗਿਆ।
ਮਹਿਕ ਦੀ ਇਕ ਵੀ ਘੜੀ ਨਾ, ਉਸਦੇ ਘਰ ਹੋਈ ਨਸੀਬ,
ਜਿਸਦੇ ਦਰ ਤੇ ਮੈਂ ਸਦਾ ਹੀ, ਲੈ ਕੇ ਹਾਂ ਖ਼ੁਸ਼ਬੂ ਗਿਆ।
ਇਹ ਤਸੱਲੀ ਹੈ ਕਿ ਉਸਦੇ ਦਰ ਤੋਂ ਨਾ ਖਾਲੀ ਮੁੜੇ,
ਖ਼ੁਸ਼ਬੂਆਂ ਸੰਗ ਬਹਿਣ ਦਾ, ਇਕ ਹੋਰ ਲਾਰਾ ਮਿਲ ਗਿਆ।

ਇਸੇ ਕਹਾਣੀ ਦੇ ਪਾਤਰਾਂ ਵਰਗੇ ਮਨੁੱਖੀ-ਪਾਤਰ ਇਕ ਹੋਰ ਸ਼ਿਅਰ ਵਿੱਚ ਵੀ ਨਜ਼ਰ ਆਉਂਦੇ ਹਨ, ਜੋ ਸੰਵਾਦ ਰਚਾ ਰਹੇ ਹਨ ਕਿ ਵਿਵਾਦ, ਪਾਠਕ ਸੋਚਦਾ ਰਹਿ ਜਾਂਦਾ ਹੈ।

ਠੀਕ ਹੈ ਕਿ ਫੁੱਲ ਮੈਨੂੰ ਦੇਖ ਕੇ ਸੁੱਟਿਆ ਉਨ੍ਹਾਂ,
ਇਹ ਹੈ ਮੇਰੀ ਜ਼ਿੱਦ ਸੁੱਟਿਆ ਫੁੱਲ ਮੈਂ ਚੁੱਕਣਾ ਨਹੀਂ।

ਦੋ ਹੋਰ ਸ਼ਿਅਰ ਪੜ੍ਹੋ। ਇਨ੍ਹਾਂ ਵਿਚ ਵੀ ਪਾਤਰ ਹਨ। ਇਕ ਦੂਜੇ ਵਲ ਦੇਖਦੇ ਹਨ। ਕੁਝ ਕਹਿਣਾ ਤੇ ਸੁਣਨਾ ਚਾਹੁੰਦੇ ਹਨ। ਪਰ ਕੋਈ ਗਲ ਨਹੀਂ ਹੁੰਦੀ। ਤਾਂ ਵੀ ਬਹੁਤ ਕੁਝ ਕਿਹਾ ਵੀ ਜਾਂਦਾ ਹੈ ਤੇ ਸੁਣਿਆ ਵੀ ਜਾਂਦਾ ਹੈ—

ਢੂੰਡ ਕੇ ਰਾਹ ਵੱਖਰਾ, ਜੋ ਵੀ ਸੀ ਉਸਨੇ ਆਖਿਆ,
ਹਲਕੇ ਹਲਕੇ ਲਫਜ਼ ਉਸਦੇ, ਬਹੁਤ ਹੀ ਭਾਰੇ ਰਹੇ।
ਉਸਦੇ ਦੱਸਣ ਤੇ ਸ਼ਾਇਦ ਸਮਝ ਨਾ ਸਕਦੇ ਅਸੀਂ,
ਬੈਠ ਕੇ ਮਹਿਫ਼ਲ 'ਚ ਉਹ, ਚੁੱਪ ਚਾਪ ਜੋ ਸਮਝਾ ਗਿਆ।

ਇਕ ਹੀ ਗ਼ਜ਼ਲ ਦੇ ਹੇਠ ਲਿਖੇ ਸ਼ਿਅਰਾਂ ਵਿੱਚ ਜੋ ਵਰਤਾਰਾ ਚਿਤਰਿਆ ਗਿਆ ਹੈ ਇਹ ਬਹੁਤ ਸਾਰੇ ਲੋਕਾਂ ਦੀ ਆਮ ਜ਼ਿੰਦਗੀ ਦਾ ਬਿਰਤਾਂਤ ਹੈ। ਪਰ ਕਵੀ ਨੇ ਜਿਵੇਂ ਇਸ ਨੂੰ ਆਪਣੇ ਸ਼ਿਅਰਾਂ ਵਿਚ ਸੰਚਾਰਿਤ ਕੀਤਾ ਹੈ, ਉਸ ਨਾਲ ਇਹ ਰਸ ਭਰੀ ਸ਼ਾਇਰੀ ਬਣ ਗਿਆ ਹੈ—

ਸਿਲਸਿਲਾ ਉਸ ਨਾਲ ਮੇਰਾ
ਇਸ ਤਰ੍ਹਾਂ ਜੁੜਿਆ ਕਿ ਉਹ,
ਰੁੱਸ ਕੇ ਜਾਂਦਾ ਰਿਹਾ ਤੇ ਹੱਸ ਕੇ ਹੈ ਆਂਦਾ ਰਿਹਾ।
ਦਿਲ 'ਚ ਆਪਣੇ ਇਹ ਤਸੱਲੀ
ਲੈ ਕੇ ਤਾਂ ਮੁੜਿਆ ਹੈ ਉਹ,
ਸੁਣ ਲਿਆ ਸੱਭ ਕੁਝ ਅਸਾਂ,
ਜੋ ਵੀ ਉਹ ਫਰਮਾਂਦਾ ਰਿਹਾ।
ਹਾਲ ਇਹ ਵੀ ਹੋਏਗਾ,
ਇਸਦੀ ਖਬਰ ਬਿਲਕੁਲ ਨਾ ਸੀ।
ਮੈਨੂੰ ਅੱਜ ਸਮਝਾਂਏ ਉਹ, ਜਿਸਨੂੰ ਮੈਂ ਸਮਝਾਂਦਾ ਰਿਹਾ।

ਕਹਿੰਦੇ ਹਨ ਗ਼ਜ਼ਲ ਉਦੋਂ ਉੱਤਮ ਪਦਵੀ ਪ੍ਰਾਪਤ ਕਰਦੀ ਹੈ, ਜਦੋਂ ਉਸ ਵਿਚ ਫਲਸਫਾਨਾ ਰੰਗ ਆ ਜਾਏ। ਸੁਖਦੇਵ ਸਿੰਘ ਗਰੇਵਾਲ ਦੇ ਸ਼ਿਅਰ ਕਦੇ ਕਦੇ ਇਨ੍ਹਾਂ ਉਚਾਈਆਂ ਨੂੰ ਵੀ ਛੂੰਹਦੇ ਹਨ—

ਮੇਰੀ ਹਸਤੀ ਕਦੇ ਨਾ ਮਿਟਣੀ, ਲੱਖ ਯਤਨ ਕਰ ਦੇਖ ਲਓ,
ਮਿਟ ਮਿਟ ਕੇ ਜੋ ਮੁੜ ਮੁੜ ਉਘੱੜੇ, ਮੈਂ ਉਹ ਅੱਖਰ ਹਾਂ।
ਨਾ ਹੀ ਤੇਰਾ ਫਿਕਰ ਹੈ ਤੇ ਨਾ ਆਪਣੀ ਸਾਰ ਕੋਈ,
ਆਪਣੀ ਮੌਜ 'ਚ ਜੋ ਫਿਰਦਾ ਹੈ, ਮੈਂ ਉਹ ਫੱਕਰ ਹਾਂ।

ਹੇਠ ਲਿਖੇ ਸ਼ਿਅਰ ਵਿਚ ਕੁਦਰਤ ਵਿਚ ਨਜ਼ਰ ਆਉਂਦਾ ਵਰਤਾਰਾ ਵੀ ਵਰਨਣ ਕੀਤਾ ਦ੍ਰਿਸ਼ਟਮਾਨ ਹੈ, ਪਰ ਗਲ ਇਥੇ ਵੀ ਰਮਜ਼ ਭਰੀ ਹੈ—

ਤਾਰੇ ਹਾਂ ਪਰ ਦੂਰ ਅਰਸ਼ 'ਤੇ ਦਿਲ ਸਾਡੇ ਨਾ ਲੱਗੇ,
ਰੋਜ਼ ਰਾਤ ਨੂੰ ਝੀਲ ਦੀ ਗੋਦੀ, ਆ ਕੇ ਬਹਿੰਦੇ ਹਾਂ।
ਜਨਮੇਂ ਧਾਰ ਦਰਿਆਵਾਂ ਦਾ ਕੀਕਰ ਹਾਂ ਬੇਚੈਨ ਰਹੇ,

ਹਰ ਮੌਸਮ ਹਰ ਹਾਲ 'ਚ ਦੇਖੋ ਵਹਿੰਦੇ ਰਹਿੰਦੇ ਹਾਂ।

ਇਕ ਹੋਰ ਸ਼ਿਅਰ ਪੜ੍ਹੋ। ਇਹ ਸੰਸਾਰ ਦਾ ਮਜ਼੍ਹਬੀ ਤੇ ਸਿਆਸੀ ਇਤਿਹਾਸ ਪੇਸ਼ ਕਰਦਾ ਹੈ। ਬੰਦਗੀ ਲਈ ਪਾਕ-ਪਵਿੱਤਰ ਥਾਂ ਤਲਾਸ਼ਦਾ ਇਨਸਾਨ ਹੈਰਾਨ-ਪ੍ਰੇਸ਼ਾਨ ਖੜਾ ਸੋਚਦਾ ਹੈ—

ਡੁਲ੍ਹਿਆ ਹਰ ਪਾਸੇ ਹੀ ਦਿਸਦਾ ਮਨੁੱਖੀ ਖ਼ੂਨ ਹੈ,
ਕਿਸ ਪਵਿੱਤਰ ਥਾਂ 'ਤੇ ਕਰੀਏ ਦੱਸ ਤੇਰੀ ਬੰਦਗੀ ?

ਆਪਣੀ ਇਸ ਲਿਖਤ ਤੇ ਆਰੰਭ ਵਿਚ ਕਵੀ ਦੀ "ਸਾਦਗੀ ਦੀ ਸੁੰਦਰਤਾ" ਦੀ ਗਲ ਕੀਤੀ ਸੀ। ਅਖੀਰ ਵਿੱਚ ਵੀ ਭੋਲੀ ਭਾਲੀ ਸਾਦਗੀ ਦੇ ਸੁਹਜ ਦਾ ਨਮੂਨਾ ਪੜ੍ਹੋ—

੧) ਰੋਜ਼ ਬਣ ਕੇ ਪੌਣ ਉਹ, ਲੰਘ ਜਾਵੇ ਕੋਲ ਦੀ
੨) ਰੁੱਸ ਕੇ ਵੀ ਨਾ ਰੁੱਸਦੇ ਹੋ, ਏਸ ਲਈ ਕਿ ਘਰ ਦੇ ਹੋ।

## ਰਤਨ ਕੋਠੜੀ ਖੁਲੀ ਅਨੂਪ

ਸ. ਨ੍ਰਿਪਇੰਦਰ ਸਿੰਘ ਰਤਨ ਪੰਜਾਬ ਦੇ ਪ੍ਰਸਿੱਧ ਆ.ਏ.ਐਸ.ਅਫਸਰ ਹਨ। ਚੰਗੀਆਂ ਕਹਾਣੀਆਂ ਲਿਖਣ ਵਿਚ ਦਿਲਚਸਪੀ ਰਖਣ ਵਾਲੇ ਪ੍ਰਸਿਧ ਸਾਹਿਤਕਾਰ ਵੀ ਹਨ। ਉਪਰੋਕਤ ਪੁਸਤਕ ਦੇ ਲੇਖਕ- ਸੰਪਾਦਕ ਵੀ ਹਨ। ਇਹ ਇਸ ਕਰਕੇ ਕਿ ਇਹ ਪੁਸਤਕ ਆਪ ਦੇ ਪਿਤਾ ਸ. ਮਹਿੰਦਰ ਸਿੰਘ ਰਤਨ ਜੀ ਦੀ ਜੀਵਨੀ ਬਾਰੇ ਹੈ। ਪਿਤਾ ਬਾਰੇ ਲਿਖਣ ਕਾਰਨ ਐਨ.ਐਸ. ਰਤਨ ਇਸ ਪੁਸਤਕ ਦੇ ਲੇਖਕ ਹੋਏ ਪਰ ਪੁਸਤਕ ਵਿਚਲੀ ਬਹੁਤ ਸਾਰੀ ਸਾਮਗ੍ਰੀ ਪਿਤਾ ਸ. ਮਹਿੰਦਰ ਸਿੰਘ ਹੋਰਾਂ ਦੀ ਆਪਣੀ ਲਿਖੀ ਹੋਈ ਹੈ ਅਤੇ ਨ੍ਰਿਪਇੰਦਰ ਸਿੰਘ ਦੁਆਰਾ ਸੰਪਾਦਿਤ ਹੈ ਇਸ ਵਾਸਤੇ ਪੁਸਤਕ ਦੇ ਸੰਪਾਦਕ ਵੀ ਹਨ। ਇਸ ਤਰ੍ਹਾਂ ਇਹ ਸ਼ਬਦ ਚਿੱਤ੍ਰ ਹੈ ਪੰਥ ਪ੍ਰਸਿੱਧ ਗਿਆਨੀ ਮਹਿੰਦਰ ਸਿੰਘ ਰਤਨ ਜੀ ਦਾ ਜੋ ਗੁਰਬਾਣੀ ਦੇ ਲਾਸਾਨੀ ਸੋਧਕ ਸਨ।

ਗੁਰਬਾਣੀ ਦੀਆਂ ਬੀੜਾਂ ਹਥੀਂ ਲਿਖਣ ਤੋਂ ਲੈ ਕੇ ਪ੍ਰੈਸ ਰਾਹੀਂ ਛਾਪਣ ਅਤੇ ਵੇਚਣ ਦਾ ਅੰਮ੍ਰਿਤਸਰ ਕੇਂਦਰ ਰਿਹਾ ਹੈ ਅਤੇ ਸ੍ਰੀ ਦਰਬਾਰ ਸਾਹਿਬ ਦਾ ਇਲਾਕਾ ਇਸ ਕਾਰਜ ਦਾ ਗੜ੍ਹ ਰਿਹਾ ਹੈ। ਜੁੜਵੇਂ ਅਖਰਾਂ ਤੋਂ ਲੈ ਕੇ ਪਦ ਛੇਦ ਬੀੜਾਂ, ਹੱਥ ਲਿਖਤ ਤੋਂ ਬਾਦ ਪੱਥਰ ਦੇ ਛਾਪੇ ਅਤੇ ਟਾਈਪ ਦੇ ਛਾਪੇ ਅਤੇ ਹੁਣ ਕੰਪਿਊਟਰ ਰਾਹੀਂ ਆਧੁਨਿਕ ਆਫਸੈਟ ਮਸ਼ੀਨਾਂ ਰਾਹੀਂ ਛਪਣ ਦਾ ਬਹੁਤ ਗਤੀਸ਼ੀਲ ਤੇ ਦਿਲਚਸਪ ਇਤਿਹਾਸ ਹੈ।

ਇਸ ਪੁਸਤਕ ਉਪਰ ਇਕ ਸਵਾਲ ਛਪਿਆ ਹੈ, "ਕੀ ਕੋਈ ਵਿਦਵਾਨ ਇਹ ਦਸ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੧੪੩੦ ਪੰਨੇ ਕਦੋਂ ਨਿਰਧਾਰਤ ਹੋਏ ? ਕਿਵੇਂ ਹੋਏ ? ਕਿਉਂ ਹੋਏ ? ਸਭ ਤੋਂ ਮਹੱਤਵਪੂਰਨ ਪ੍ਰਸ਼ਨ ਕਿ ਕਿਸ ਨੇ ਕੀਤੇ।

ਇਹ ਪੁਸਤਕ ਵਾਚਣ ਤੋਂ ਪਤਾ ਲਗਦਾ ਹੈ ਕਿ ਇਹ ਕਾਰਜ ਦਰਅਸਲ ਗਿਆਨੀ ਮਹਿੰਦਰ ਸਿੰਘ ਰਤਨ ਜੀ ਨੇ ਹੀ ਕੀਤਾ ਸੀ, ਜੋ ਬੁਹਤ ਸੋਚ ਵਿਚਾਰ ਯੋਜਨਾ ਬੰਦੀ ਅਤੇ ਮਿਹਨਤ ਦਾ ਕਾਰਜ ਸੀ। ਇਸ ਤੋਂ ਪਹਿਲਾਂ ਬੀੜਾਂ ਦੇ ਪੰਨਿਆਂ ਦੀ ਗਿਣਤੀ ਵੱਖ ਵੱਖ ਹੁੰਦੀ ਰਹੀ ਹੈ ਜਿਸਦਾ ਵੇਰਵਾ ਦੀ ਇਸ ਪੁਸਤਕ ਵਿਚ ਹੈ। ਗਿਆਨੀ ਮਹਿੰਦਰ ਸਿੰਘ ਜੀ ਦਾ ਇਕ ਸੌਵਾਂ ਜਨਮ ਦਿਨ ੧੯ ਦਸੰਬਰ ੨੦੦੯ ਨੂੰ ਸੀ। ਇਸ ਅਵਸਰ ਤੇ ਉਹਨਾਂ ਦੀ ਯਾਦ ਵਿਚ ਉਹਨਾਂ ਬਾਰੇ ਪੁਸਤਕ ਲਿਖਣ ਦੀ ਜ਼ਿੰਮੇਵਾਰੀ ਪਰਿਵਾਰ ਨੇ ਐਨ.ਐਸ. ਰਤਨ ਜੀ ਨੂੰ ਸੌਂਪੀ ਜਿਸ ਨੂੰ ਉਹਨਾਂ ਨੇ ਬਾਖੂਬੀ ਨਿਭਾਇਆ ਹੈ। ਨ.ਸ. ਰਤਨ ਸਾਹਿਬ ਦਾ ਆਪਣੇ ਬਾਰੇ ਕਥਨ ਹੈ "ਮੈਂ ੧੯੫੭-੫੯ ਤੋਂ ਹੀ ਧਰਮ ਕਰਮ, ਪਾਠ ਪੂਜਾ, ਮੰਦਰ ਗੁਰਦੁਆਰਿਆਂ ਦੇ ਬੰਧਨਾਂ ਤੋਂ ਮੁਕਤ ਹੋਇਆ ਬੈਠਾ ਹਾਂ, ਕਟੜ ਨਾਸਤਿਕ ਵਜੋਂ ਜਾਣਿਆ ਜਾਂਦਾ ਹਾਂ" ਪਰ ਪੁਸਤਕ ਪੜ੍ਹਨ ਤੋਂ ਪਤਾ ਲੱਗਦਾ ਹੈ ਕਿ ਲੇਖਕ ਦੀ ਕਾਬਲੀਅਤ ਬਾਰੇ ਪਿਤਾ ਸ੍ਰੀ ਨੂੰ ਗਿਆਨ ਸੀ ਅਤੇ ਉਹ ਇਸੇ ਕਰਕੇ ਇਹਨਾਂ ਦੀ ਕਦਰ ਵੀ ਕਰਦੇ ਸਨ ਅਤੇ ਆਪਣੇ ਔਖੇ ਕਾਰਜ ਵਿਚ ਸਹਾਇਤਾ ਵੀ ਲੈਂਦੇ ਸਨ।

ਪਰਿਵਾਰ ਦਾ ਪਿਛੋਕੜ ਵੀ ਦਿਲਚਸਪ ਹੈ ਜੋ ਰਿਸ਼ੀ ਭਾਰਦਵਾਜ ਤ੍ਰਿਬੇਣੀ ਸੰਗਮ, ਪ੍ਰਯਾਗਰਾਜ ਦੇ ਬੰਸ ਨਾਲ ਆਰੰਭ ਹੁੰਦਾ ਹੈ ਅਤੇ ਬਹੁਤ ਸਾਰੀਆਂ ਪੌਰਾਣਿਕ ਅਤੇ 'ਮਿਥਿਹਾਸਿਕ' ਪੀੜ੍ਹੀਆਂ ਦੀ ਲੰਬੀ ਕੜੀ ਪਿਛੋਂ ੧੭ਵੀਂ ਸਦੀ ਦੇ ਆਰੰਭ ਵਿਚ ਸਿਘਾ ਪ੍ਰੋਹਿਤ ਦੀ ਪੀੜ੍ਹੀ ਤੋਂ ਇਤਿਹਾਸਕ ਪ੍ਰਮਾਣਿਤ ਹੁੰਦਾ ਹੈ। ਮਾਣ ਮਤੇ ਵਿਰਸੇ ਵਿਚ ਇਹ ਪਰਿਵਾਰ ਗੁਰੂ ਹਰਿਗੋਬਿੰਦ ਸਾਹਿਬ ਵੇਲੇ ਸਿੱਖ ਗੁਰੂ ਸਾਹਿਬਾਨ ਨਾਲ ਜੁੜਦਾ ਹੈ।

ਲੇਖਕ ਨ.ਸ. ਰਤਨ ਦੇ ਪੜਦਾਦਾ ਹੁਕਮ ਸਿੰਘ ਸਨ। ਅਗੋਂ ਉਹਨਾਂ ਦੇ ਸਪੁੱਤਰ ਲੇਖਕ ਦੇ ਤਿੰਨ ਦਾਦਾ ਜੀ ਗਿਆਨੀ ਜੋਧ ਸਿੰਘ, ਸ. ਬੁੱਧ ਸਿੰਘ ਅਤੇ ਵੈਦ ਆਤਮਾ ਸਿੰਘ ਸਨ। ਗਿਆਨੀ ਜੋਧ ਸਿੰਘ ਜੀ ਨੇ ਧਾਰਮਕ ਗ੍ਰੰਥਾਂ ਦੀ ਰਚਨਾ ਕੀਤੀ ਅਤੇ ਅਗੋਂ ਉਹਨਾਂ ਦੇ ਸਪੁੱਤਰ ਮਸ਼ਹੂਰ ਪੰਜਾਬੀ ਲੇਖਕ ਅਤੇ ਅਧਿਆਪਕ ਸਵ. ਸ.ਸ. ਅਮੋਲ ਸਨ। ਸ. ਬੁੱਧ ਸਿੰਘ ਦੇ ਸਪੁੱਤਰ ਗਿਆਨੀ ਮਹਿੰਦਰ ਸਿੰਘ ਸਨ ਜੋ ਇਸ ਪੁਸਤਕ ਦੇ ਨਾਇਕ ਹਨ ਅਤੇ ਅਮੋਲ ਜੀ ਦੇ ਚਚੇਰੇ ਭਰਾ ਸਨ। ਗਿਆਨੀ ਮਹਿੰਦਰ ਸਿੰਘ ਜੀ ਦਾ ਜੀਵਨ ਨਾਲ ਜੁੜੇ ਜੋ ਵੇਰਵੇ ਇਸ ਪੁਸਤਕ ਵਿਚ ਮਿਲਦੇ ਹਨ ਉਸ ਅਨੁਸਾਰ ਉਹਨਾਂ ਦਾ ਜੀਵਨ ਸਮਕਾਲੀ ਇਤਿਹਾਸ ਦੇ ਮਹੱਤਵਪੂਰਨ ਦੌਰ ਦੀ ਦਾਸਤਾਨ ਹੈ। ਸਾਹਿਤਕ ਤੌਰ ਤੇ ਉਹ ਸ. ਸ਼ਮਸ਼ੇਰ ਸਿੰਘ ਅਸ਼ੋਕ, ਸ. ਨਾਨਕ ਸਿੰਘ ਲੋਚ ਅਤੇ ਸ. ਨਰਿੰਦਰ ਸਿੰਘ ਸੋਚ ਸਿੰਘ ਜੀ ਦੇ ਗਿਆਨੀ ਵਿਚ ਸਹਿਪਾਠੀ ਸਨ। ਸ਼੍ਰੋਮਣੀ ਕਮੇਟੀ ਦੇ ਇਤਿਹਾਸ ਨਾਲ ਵੀ ਨੇੜਿਓਂ ਜੁੜੇ ਸਨ। ਬੀੜਾਂ ਦੇ ਮਾਮਲੇ ਵਿਚ ਇਸ ਦੌਰ ਵਿਚ ਬਹੁਤ ਕੁਝ ਜਾਨਣ ਸਮਝਣ ਵਾਲਾ ਹੈ। ਆਪਣੀ ਹੀ ਪ੍ਰੈਸ ਵਿਚ ਕਦੇ ਉਹਨਾਂ ਨੂੰ ਮੈਨੇਜਰ ਬਣ ਕੇ ਨੌਕਰੀ ਕਰਨੀ ਪਈ। ਸਮੇਂ ਦੇ ਬਹੁਤ ਥਪੇੜੇ ਵੀ ਖਾਣੇ ਪਏ। ਪ੍ਰੈਸ ਨੂੰ ਪੁੱਟ ਕੇ ਉਹਨਾਂ ਨੂੰ ਲੁਧਿਆਣੇ ਅਤੇ ਵਾਪਸ ਅੰਮ੍ਰਿਤਸਰ ਆਉਣਾ ਪਿਆ। ਉਹਨਾਂ ਨੂੰ ਮਾਨ ਸਨਮਾਨ ਵੀ ਮਿਲੇ ਜਿਨ੍ਹਾਂ ਵਿਚੋਂ ਵਿਸ਼ੇਸ਼ ਡਾ. ਸ਼ੰਕਰ ਦਿਆਲ ਸ਼ਰਮਾ ਹਥੀਂ ਉਚ ਸਨਮਾਨ ਵੀ ਹੈ। ਦਰ ਅਸਲ ਇਹ ਗੁਰਮੁਖੀ/ਗੁਰਬਾਣੀ

ਦੇ ਛਾਪਣ ਪ੍ਰਕਾਸ਼ਨ ਦਾ ਵੀ ਦਿਲਚਸਪ ਇਤਿਹਾਸ ਹੈ। ਗਿਆਨੀ ਮਹਿੰਦਰ ਸਿੰਘ ਜੀ ਦਾ ਕਵਿਤਾ ਪ੍ਰੇਮ, ਕਵੀ ਦਰਬਾਰਾਂ ਦਾ ਆਯੋਜਨ ਪੰਜਾਬ ਸਾਹਿਤ ਦੇ ਇਤਿਹਾਸ ਨਾਲ ਦਿਲਚਸਪ ਸੰਬੰਧ ਦਾ ਚਿਤ੍ਰਣ ਹੈ।

ਦੇਸ਼ ਦੀ ਆਜ਼ਾਦੀ, ਬਟਵਾਰੇ ਦੇ ਆਸ ਪਾਸ ਫਿਰਕੂ ਘਲੂ ਘਾਰੇ ਦਾ ਵੀ ਜ਼ਿਕਰ ਹੈ ਅਤੇ ਵੱਡੇ ਵੱਡੇ ਨਾਵਾਂ ਵਾਲੇ ਛੋਟੇ ਬੰਦਿਆਂ ਦੀਆਂ ਕਰਤੂਤਾਂ ਦਾ ਵੀ ਖਬਰਨਾਮਾ ਹੈ। ਸੰਤ ਭਿੰਡਰਾਂ ਵਾਲਿਆਂ ਨਾਲ ਮੁਲਾਕਾਤ/ਪੇਸ਼ੀ ਵੀ ਇਤਿਹਾਸਕ ਮਹੱਤਤਾ ਵਾਲੀ ਹੈ। ਪੁਸਤਕ ਵਿਚ ਬਹੁਤ ਸਾਰੇ ਵੇਰਵੇ ਹਨ। ਪਰਿਵਾਰਕ, ਪੰਥਕ ਸਾਹਿਤਕ ਧਾਰਮਕ, ਸਿਆਸੀ ਯਾਦਾਂ ਦਾ ਬਖਾਨ ਹੈ। ਪੁਸਤਕ ਦੇ ਪ੍ਰਕਾਸ਼ਕ 'ਸਾਹਿਤ ਰੰਗ ਗਠਨ (ਸਾਰੰਗ) ਸਾਰੰਗ ਲੋਕ ਫੇਜ਼-੨ ਸੈਕਟਰ-੬੫ ਮੁਹਾਲੀ ੧੬੦੦੬੨ ਹਨ ਅਤੇ ਭੇਟਾ ੭੫/- ਰੁਪਏ ਹੈ।

*—ਜਗਦੀਸ਼ ਸਿੰਘ ਵਰਿਆਮ*

* * *

## ਨਾਂ ਕੀ ਰਿਸ਼ਤਿਆਂ ਦੇ

ਪੁਸਤਕ ਨਾਮ: ਨਾਂ ਕੀ ਰਿਸ਼ਤਿਆਂ ਦੇ, ਮੁੱਲ ੬੦ ਰੁਪਏ (ਪੇਪਰ ਬੈਕ)

ਲੇਖਕ/ਪ੍ਰਕਾਸ਼ਕ : ਭੁਪਿੰਦਰ ਉਸਤਾਦ. ਈ ਜੀ ੬੧੯, ਗੋਬਿੰਦਗੜ੍ਹ ਜਲੰਧਰ।

ਭੁਪਿੰਦਰ ਉਸਤਾਦ ਦਾ ਪਹਿਲਾ ਕਹਾਣੀ ਸੰਗ੍ਰਹਿ ਹੋਣ ਦੇ ਨਾਤੇ ਜਿੰਨੀਆਂ ਵੀ ਕਹਾਣੀ ਪੜ੍ਹੀਆਂ ਹਨ ਪ੍ਰਕਾਸ਼ਕ ਛਾਪਕ ਨੇ ੪ ਕਹਾਣੀਆਂ ਦੇ ਫਰਮੇ ਇਸ ਸੰਗ੍ਰਹਿ ਵਿਚ (ਜੋ ਮੈਨੂੰ ਰੀਵੀਊ ਲਈ ਕਿਤਾਬ ਆਈ ਹੈ) ਵਿਚ ਜੋੜੇ ਨਹੀਂ ਤੇ ਇਨ੍ਹਾਂ ਕਹਾਣੀਆਂ ਦੇ ੨੪ ਸਫੇ ਬਣਦੇ ਹਨ) ਬਾਕੀ ਦੀਆਂ ਕਹਾਣੀਆਂ ਪੜ੍ਹ ਕੇ ਜਾਪਦਾ ਹੈ ਕਿ ਉਹ ਸਮੇਂ ਤੇ ਅਭਿਆਸ ਨਾਲ ਇਕ ਪਰੌਪਕ ਕਹਾਣੀਕਾਰ ਬਣ ਜਾਵੇਗਾ। ਇਹ ਵਿਦੇਸ਼ੀ ਲੇਖਕਾਂ ਦੀ (ਕੁਝ ਕੁ ਦੀ) ਤਰਾਸਦੀ ਹੈ ਕਿ ਉਹ ਕਾਹਲ ਵਿਚ ਕਿਤਾਬ ਛਪਵਾ ਕੇ ਫਿਰ ਵਿਦੇਸ਼ਾਂ ਨੂੰ ਪੌਂਡ/ਦਿਨਾਰ ਕਮਾਉਣ ਲਈ ਉਡਾਰੀ ਮਾਰ ਜਾਂਦੇ ਹਨ ਤੇ ਪਿਛੇ ਛੱਡ ਜਾਂਦੇ ਹਨ ਆਪਣੇ ਲੇਖਕ ਹੋਣ ਦਾ ਭਰਮ। ਇਸ ਫਟਾ ਫੱਟ ਦੇ ਚੱਕਰ ਵਿਚ ਹੀ ਉਸਨੇ ਸਥਾਪਤ ਲੇਖਕਾਂ ਜਸਵੰਤ ਸਿੰਘ ਵਿਰਦੀ ਤੇ ਕੁਲਦੀਪ ਸਿੰਘ ਬੇਦੀ ਤੋਂ ਕਹਾਣੀਆਂ ਵਿਚਲੇ ਮੀਰੀ ਗੁਣਾਂ ਤੇ ਚਾਨਣਾ ਪਵਾਇਆ ਹੈ। ਇਸ ਕਰਕੇ ਹੀ ਆਪਣੇ ਤੋਂ ਸੀਨੀਅਰ ਸਾਹਿਤਕਾਰਾਂ ਕੋਲੋਂ ਭੁਪਿੰਦਰ ਉਸਤਾਦ ਨੇ ਹਲਾਸ਼ੇਰੀ ਲਈ ਹੈ। ਮੈਂ ਵੀ ਕਹਾਣੀਆਂ ਜੋ ਕਿਤਾਬ ਵਿਚ ਦਿੱਤੀਆਂ ਹਨ ਨੂੰ ਲਗਨ ਨਾਲ ਪੜ੍ਹਿਆ ਹੈ। ਇਸ ਕਰਕੇ ੪ ਕਹਾਣੀਆਂ ਜਿਨ੍ਹਾਂ ਦੇ ਫਰਮੇ ਨਹੀਂ ਹਨ ਤੇ ਬਾਕੀ ਦੀਆਂ ਕਹਾਣੀਆਂ ਦਾ ਲੇਖਾ ਜੋਖਾ ਇੰਝ ਬਣਦਾ ਹੈ। "ਅਜ਼ਾਦੀ" ਕਹਾਣੀ ਵਿਚ ਵਿਸ਼ਾ ਤਾਂ ਤਲਾਕ ਦਾ ਮਾਰਮਕ ਹੈ ਪਰ ਮੁੱਖ ਪਾਤਰ ਨੇ ਦੀਨ ਦਿਆਲ ਨੂੰ ਕੀ ਕਿਹਾ ਸਪੱਸ਼ਟ ਨਹੀਂ (ਸਿਰਫ ਇਸ਼ਾਰੇ ਹੀ ਹਨ) ਇਹ ਤਾਂ ਫਿਲਮੀ ਕਹਾਣੀ ਬਣ ਕੇ ਰਹਿ ਗਈ ਹੈ। "ਮਕਸਦ" ਕਹਾਣੀ ਤੇ ਲੇਖਕ ਦਾ ਨਾਂ ਦਿੱਤਾ ਹੈ ਜਿਸ 'ਚ ਕਾਹਲ ਦਾ ਪਤਾ ਚਲਦਾ ਹੈ ਕਿ ਕਹਾਣੀ ਜਿਉਂ ਦੀ ਤਿਉਂ ਅਖਬਾਰ ਵਿਚੋਂ ਕੱਟ ਕੇ ਕਿਤਾਬ ਲਈ ਪਰੈਸ ਵਿਚ ਦੇ ਦਿੱਤੀ ਤੇ ਫਿਰ ਉਵੇਂ ਹੀ ਛਾਪ ਦਿੱਤੀ ਪਰ ਕਹਾਣੀ ਲਿਖਣ ਦਾ ਮਕਸਦ ਪੂਰਾ ਕਰਦੀ ਹੈ। ਸੁਸ਼ੀਲ ਤੇ ਅਨੀਤਾ ਦੇ ਪਾਤਰਾਂ ਨੂੰ ਸੁਹਿਰਦਤਾ ਨਾਲ ਚਿਤਰਿਆ ਹੈ। ਇਸ ਸੰਗ੍ਰਹਿ ਦੀਆਂ ੧੦ ਕਹਾਣੀਆਂ ਵਿਚੋਂ ਨਵੇਂ "ਸੁਪਨਿਆਂ ਦੀ ਸਿਰਜਣਾ" ਕਹਾਣੀ ਮਾਰਮਿਕ ਹੈ ਤੇ ਕਹਾਣੀ "ਬਰਾਬਰੀ ਦਾ ਹੱਕ" ਅਜੋਕੇ ਸਮਾਜ ਤੇ ਵੀ ਵਿਅੰਗ ਕਰਨ ਵਿਚ ਕਾਮਯਾਬ ਹੈ ਕਿ ਜੇਕਰ ਮਰਦ ਮਨਮਾਨੀਆਂ ਕਰ ਸਕਦਾ ਹੈ ਤਾਂ ਔਰਤ ਕਿਉਂ ਨਹੀਂ? ਕਿਤਾਬ ਦੇ ਸਿਰਲੇਖ ਵਾਲੀ ਕਹਾਣੀ "ਨਾਂ ਕੀ ਰਿਸ਼ਤਿਆਂ ਦੇ" ਵਿਚਲੇ ਪਾਤਰ ਪਹਿਲਾਂ ਪਹਿਲਾਂ ਯੂਰਪੀ ਮੁਲਕਾਂ ਵਿਚ ਜਦੋਂ ਆਪਣੇ ਹੋਰਨਾਂ ਕਿਰਦਾਰਾਂ ਨਾਲ ਵਿਚਰਦੇ ਸਨ ਤਾਂ ਹੈਰਾਨੀ ਹੁੰਦੀ ਸੀ, ਪਰ ਹੁਣ ਤਾਂ ਏਸ਼ੀਆਈ ਮੁਲਕਾਂ ਵਿਚ ਵਰਤਾਰਾ ਹੋਣ ਲੱਗ ਗਿਆ ਹੈ ਤੇ ਬਿਨਾਂ ਸੰਗ ਸੰਕੋਚ ਦੇ ਆਦਮੀ ਕੀ ਔਰਤ ਸ਼ਰੇਆਮ ਕਹਿ ਦਿੰਦੀ ਹੈ ਕਿ ਮੈਰਿਜ ਤਾਂ ਨਹੀਂ ਹੋਈ ਪਰ ਅਸੀਂ (ਮਰਦ+ਔਰਤ) ਇਕੱਠੇ ਰਹਿ ਰਹੇ ਹਾਂ। "ਸ਼ਹੀਦ ਦਾ ਖੂਨ" ਇਕ ਚੰਗੇ ਭਵਿੱਖ ਨੂੰ ਸਿਰਜਣ ਦੀ ਕਹਾਣੀ ਹੈ। ਸਮਾਂ ਬਹੁਤ ਤਕੜਾ ਹੁੰਦਾ ਹੈ। ਵਕਤ ਤੋਂ ਡਰਨਾ ਚਾਹੀਦਾ ਹੈ। ਇਹੋ ਕਹਾਣੀ "ਵਕਤ ਦਾ ਚੱਕਰ" ਵਿਚ ਦਰਸਾਇਆ ਗਿਆ ਪਰ ਇਕ ਦੋ ਕਹਾਣੀਆਂ ਵਿਚ ਭਰਤੀ ਦਾ ਮਸਾਲਾ ਹੈ। ਇਸ ਸੰਗ੍ਰਹਿ ਦੀ ਮਾਰਮਿਕ ਕਹਾਣੀ "ਚੱਲਿਆ ਹੋਇਆ ਕਾਰਤੂਸ" ਪੜ੍ਹ ਕੇ ਕਈ ਸਵਾਲ ਉਭਰਦੇ ਹਨ ਤੇ ਸੋਚਣ ਲਈ ਮਜਬੂਰ ਕਰਦੀ ਹੈ। "ਬੋਝ" ਕਹਾਣੀ ਧੁੱਪ ਛਾਂ ਵਿਚ ਵਿਚਰਦੀ ਕਹਾਣੀ ਹੈ ਕਿ ਜੇਕਰ ਕੋਈ ਤੁਹਾਡੇ ਨਾਲ ਮਾੜਾ ਕਰੇ ਤਾਂ ਵਾਰੀ ਦਾ ਵੱਟਾ ਨਹੀਂ ਲੈਣਾ ਚਾਹੀਦਾ ਸਗੋਂ ਸੂਝ ਸਿਆਣਪ ਨਾਲ ਅਗਲੇ ਦੀ ਗਲਤੀ ਦਾ ਅਹਿਸਾਸ ਕਰਾਉਣ ਵੇਲੇ ਵੀ ਉਹਦੀ ਗਲਤੀ ਦਾ ਪਤਾ ਨਹੀਂ ਲੱਗਣ ਦੇਣਾ ਚਾਹੀਦਾ। ਸਿਰਫ ਉਹ ਮਹਿਸੂਸ ਕਰੇ। "ਬਾਧ ਹੈ ਨਾ ਘਾਟ ਹੈ" ਜਰ ਜ਼ੋਰੂ ਤੇ ਜ਼ਮੀਨ ਨੂੰ ਦਰਸਾਉਂਦੀ ਆਮ ਇਕਹਰੇ ਬਦਨ ਦੀ ਕਹਾਣੀ ਹੈ। ਇਸ ਕਰਕੇ ਸਮੁੱਚੇ ਕਹਾਣੀ ਸੰਗ੍ਰਹਿ ਦੀਆਂ ੧੦ ਕਹਾਣੀਆਂ ਨੂੰ ਪੜ੍ਹ ਕੇ ਕਿਹਾ ਜਾ ਸਕਦਾ ਹੈ ਕਿ ਉਸ ਕੋਲ ਕਹਾਣੀ ਰੂਪੀ ਬਰਫੀ ਬਣਾਉਣ ਦਾ ਮਸਾਲਾ ਹੈ, ਮੈਂ ਉਹਦਾ "ਇਕ ਲੱਪ ਯਾਦਾਂ ਦੀ" ਜੋ ਡਾਇਰੀ ਨੁਮਾ ਨਾਵਲ ਵੀ ਪੜ੍ਹਿਆ ਹੈ। ਉਸ ਕੋਲ ਲਿਖਣ ਦੀ ਸ਼ਕਤੀਸ਼ਾਲੀ ਸ਼ੈਲੀ/ਸਮੱਗਰੀ ਹੈ ਜੇਕਰ ਕਹਾਣੀਆਂ/ਨਾਵਲ ਦੀ ਬਰਫੀ ਰੂਪੀ ਸਮੱਗਰੀ ਤੇ ਚਾਂਦੀ ਦਾ ਵਰਕ ਸਲੀਕੇ ਨਾਲ ਲਾ ਕੇ ਦੋ ਪੈਰ ਘੱਟ ਤੁਰੇ ਪਰ ਤੁਰੇ ਮੜਕ ਦੇ ਨਾਲ, ਤਾਂ ਉਹ ਭਵਿੱਖ ਵਿਚ ਵਧੀਆ ਲੇਖਕ ਬਣ ਸਕਦਾ ਹੈ। ਇਹ ਮੇਰੀ ਤਮੰਨਾ ਹੈ।

*—ਕਸ਼ਮੀਰ ਸਿੰਘ ਪੰਨੂੰ*
*ਕੋਠੀ ਨੰ-੮੭੬, ਫੇਜ਼-੧੦,*
*ਸੈਕਟਰ-੬੪, ਮੋਹਾਲੀ*
*ਮੋਬ-੯੯੮੮੪੨੯੮੭੬*

# ਪ੍ਰਧਾਨ ਮੰਤਰੀ ਵਲੋਂ 'ਵਰਿਆਮ' ਦੇ ਸੰਪਾਦਕੀ ਦੇ ਪ੍ਰਸੰਗ ਵਿਚ ਸ. ਤਰਲੋਚਨ ਸਿੰਘ ਐਮ. ਪੀ. ਦੀ ਪਰਸੰਸਾ

ਭਾਰਤ ਦੇ ਪ੍ਰਧਾਨ ਮੰਤਰੀ ਸਤਿਕਾਰਯੋਗ ਡਾ. ਮਨਮੋਹਨ ਸਿੰਘ ਜੀ ਨੇ ਸ. ਤਰਲੋਚਨ ਸਿੰਘ ਮੈਂਬਰ ਪਾਰਲੀਮੈਂਟ (ਰਾਜ ਸਭਾ) ਨੂੰ ਇਕ ਚਿੱਠੀ ਮਿਤੀ ੧੩ ਜੁਲਾਈ ੨੦੧੦ ਲਿਖ ਕੇ ਉਹਨਾਂ ਦੇ ਕੰਮ ਦੀ ਪਰਸੰਸਾ ਕੀਤੀ ਹੈ। ਇਸ ਚਿੱਠੀ ਵਿਚ ਵਰਿਆਮ ਜੁਲਾਈ ੨੦੧੦ ਵਿਚ ਛਪੇ ਸੰਪਾਦਕੀ ਦਾ ਵਿਸ਼ੇਸ਼ ਜ਼ਿਕਰ ਹੈ ਜਿਸ ਵਿਚ ਸ. ਤਰਲੋਚਨ ਸਿੰਘ ਜੀ ਦੇ ਲੇਖ "ਸਿੱਖਾਂ ਵਿਚ ਤਾਲਿਬਾਨ" ਦਾ ਹਵਾਲਾ ਦਿੱਤਾ ਗਿਆ ਸੀ। ਪੂਰੀ ਚਿੱਠੀ ਇਸ ਪ੍ਰਕਾਰ ਹੈ

**Prime Minister**

New Delhi
13 July, 2010

Dear Shri Tarlochan Singh,

I have received your letter of 3 July, 2010 enclosing an editorial from "Waryam". I appreciate the good work you are doing.

With regards,

Yours sincerely,
(Manmohan Singh)

Shri Tarlochan Singh, MP
B-5, Dr. Zakir Hussain Marg
New Delhi-110003

# ਪ੍ਰਤਿਕਿਰਿਆ

'ਵਰਿਆਮ' ਹਰ ਮਹੀਨੇ ਤੁਹਾਡੀ ਕਿਰਪਾ ਦਾ ਪ੍ਰਤੀਕ ਬਣ ਕੇ ਆਉਂਦਾ ਹੈ। ਹਰ ਬਾਰ ਧਿਆਨ ਕਈ ਦਹਾਕਿਆਂ ਉਤੇ ਫੈਲੀ ਹੋਈ ਆਪਣੀ ਮਿੱਤਰਤਾ ਵੱਲ ਚਲਿਆ ਜਾਂਦਾ ਹੈ ਜੋ ਇਕ ਗੁਣਵਾਨ ਆਤਮਿਕ ਸੰਤ ਅਤੇ ਇਕ ਨਿਰਗੁਣ ਸੰਸਾਰਕ ਜੀਵ ਦੀ ਮਿੱਤਰਤਾ ਹੋਣ ਕਰਕੇ ਅਦੁਤੀ ਵੀ ਹੈ ਅਤੇ ਅਜੀਬ ਵੀ!

'ਵਰਿਆਮ' ਦੇ ਸੰਤਮੁਖੀ ਚੌਖਟੇ ਵਿਚ ਹਰ ਮਹੀਨੇ ਆਉਂਦੇ ਬਹੁਗਿਣਤੀ ਲੇਖ ਤਾਂ ਵਧੀਆ ਹੁੰਦੇ ਹੀ ਹਨ, ਅਗਸਤ ਵਿਚ ਮੇਰੇ ਦੋ ਪਰਪੱਕ ਮਿੱਤਰ ਕਹਾਣੀਕਾਰਾਂ ਦੀਆਂ ਰਚਨਾਵਾਂ ਦੇ ਕੇ ਤੁਸੀਂ ਕਮਾਲ ਕਰ ਦਿੱਤੀ। ਵਿਰਦੀ ਜੀ ਤਾਂ ਦਿਲਾਂ ਦੇ ਮਰਮ ਦੇ ਪੇਸ਼ਕਾਰ ਹਨ ਹੀ, ਭੋਗਲ ਜੀ ਨੇ ਵੀ ਮਨੁੱਖੀ ਰਿਸ਼ਤਿਆਂ ਦੀਆਂ ਤਹਿਆਂ ਉਤੇ ਝਾਤ ਪੁਆ ਦਿੱਤੀ ਹੈ। ਉਨ੍ਹਾਂ ਨੇ ਲਿਖਿਆ ਹੈ, "ਮਹਿੰਦਰ ਕੌਰ ਮੈਨੂੰ ਇੰਨਾ ਲਾਡ ਪਿਆਰ ਨਹੀਂ ਕਰਦੀ, ਜਿੰਨਾ ਨਿੱਕੇ ਬੱਚਿਆਂ ਨੂੰ।" ਇਸ ਉਮਰ ਦੇ ਬਹੁਤੇ ਲੋਕਾਂ ਨੂੰ ਇਹ ਸ਼ਿਕਾਇਤ ਹੈ। ਭੋਗਲ ਜੀ ਨੂੰ ਮੇਰੀ ਪੁਸਤਕ 'ਅਗਨੀ-ਕਲਮ' ਵਿਚੋਂ ਕਹਾਣੀ 'ਪੁੜੀਆਂ ਅਤੇ ਪੋਥੀਆਂ' ਪੜ੍ਹਨੀ ਚਾਹੀਦੀ ਹੈ। ਉਨ੍ਹਾਂ ਨੂੰ ਆਪਣੀ ਸਮੱਸਿਆ ਦੀ ਸਮਝ ਜ਼ਰੂਰ ਆ ਜਾਵੇਗੀ। ਵਾਹਿਗੁਰੂ ਭਲੀ ਕਰੇਗਾ। ਕਾਸ਼ ਤੁਸੀਂ ਇਹ ਕਹਾਣੀ 'ਵਰਿਆਮ' ਵਿਚ ਛਾਪ ਸਕਦੇ! ਇਉਂ ਬਹੁਤੇ ਲੋਕਾਂ ਦਾ ਭਲਾ ਹੋ ਜਾਂਦਾ। ਪਰ ਕਿਰਪਾਲੂ ਹੋਣ ਦੇ ਬਾਵਜੂਦ ਮੈਨੂੰ ਪਤਾ ਹੈ, ਤੁਸੀਂ ਮੇਰੀ ਇਸ ਕਹਾਣੀ ਉਤੇ ਤਾਂ ਕਿਰਪਾ ਨਹੀਂ ਹੀ ਕਰਨੀ! (ਤਾਂ ਵੀ ਮੈਨੂੰ ਗਿਲਾ ਜਾਂ ਰੋਸਾ ਕੋਈ ਨਹੀਂ!)

'ਉਸਤਾਦ ਜ਼ਾਕਿਰ ਹੁਸੈਨ ਦੀ ਦਸਤਾਰਬੰਦੀ' ਬਾਰੇ ਤੁਹਾਡੀ ਵਿਸ਼ੇਸ਼ ਰਿਪੋਰਟ ਪੜ੍ਹੀ। ਹਰ ਵਾਕ ਵਿਚੋਂ ਸੰਗੀਤ ਅਤੇ ਸੰਗੀਤਕਾਰਾਂ ਬਾਰੇ ਤੁਹਾਡੀ ਜਾਣਕਾਰੀ ਛਲਕਦੀ ਹੈ। ਤੁਸੀਂ ਅਧਿਆਤਮ ਬਾਰੇ ਵੀ ਲਿਖਦੇ ਹੋ, ਸਾਹਿਤ ਦੇ ਵੀ ਵਧੀਆ ਪਾਰਖੂ ਹੋ, ਸੰਗੀਤ ਦੇ ਵੀ ਗਿਆਤਾ ਹੋ, ਰਾਜਨੀਤੀ ਦੀ ਵੀ ਪੁਣਛਾਣ ਕਰਦੇ ਹੋ, ਮਨਾਂ ਨੂੰ ਮੋਹ ਲੈਣ ਵਾਲੇ ਵਕਤਾ ਵੀ ਹੋ, ਸਨਿਮਰ ਮਨੁੱਖ ਅਤੇ ਨਿੱਘੇ ਮਿੱਤਰ ਵੀ ਹੋ! ਸੰਤ ਜੀ ਰਸ਼ਕ ਹੁੰਦਾ ਹੈ ਤੁਹਾਡੇ ਉਤੇ ਕਿ ਤੁਸੀਂ ਕੀ ਕੀ ਹੋ!

ਹਾਂ, ਤੁਸੀਂ ਹਰ ਮਹੀਨੇ ਡੱਬੀ ਲਾ ਕੇ ਪਾਠਕਾਂ ਲਈ 'ਮਨੀ ਆਰਡਰ ਜਾਂ ਬੈਂਕ ਡਰਾਫਟ ਜਲਦੀ ਤੋਂ ਜਲਦੀ' ਪੁਜਦੇ ਕਰਨ ਦੀ ਬੇਨਤੀ ਛਾਪਦੇ ਹੋ। ਪਤਾ ਨਹੀਂ ਕਿਉਂ, ਮੈਨੂੰ ਹਰ

ਵਾਰ ਇਹ ਜਾਪਦਾ ਹੈ ਕਿ ਇਹ ਤੁਸੀਂ ਕੇਵਲ ਤੇ ਕੇਵਲ ਮੈਨੂੰ ਕੱਚਾ ਕਰਨ ਲਈ ਹੀ ਛਾਪਦੇ ਹੋ। ਵੈਸੇ ਇਹ 'ਚੋਰ ਦੀ ਦਾੜ੍ਹੀ ਵਿਚ ਤਿਣਕਾ' ਵੀ ਹੋ ਸਕਦਾ ਹੈ।

*—ਗੁਰਬਚਨ ਸਿੰਘ ਭੁੱਲਰ,*
*ਐਨ.ਡੀ.-੫੦ ਵਿਸ਼ਾਖਾ ਐਨਕਲੇਵ ਦਿੱਲੀ-੩੪*

* * *

ਕੇਵਲ ਤੁਹਾਡਾ ਵਰਿਆਮ ਹੀ ਸਮੇਂ ਦਾ ਪਾਬੰਦ ਹੈ। ਤੁਸੀਂ ਵਰਿਆਮ ਵਿਚ ਬਹੁ ਪੱਖੀ ਮੈਟਰ ਛਾਪ ਕੇ ਵੱਖ-ਵੱਖ ਕਿਸਮ ਦੇ ਪਾਠਕਾਂ ਦੀ ਅਦਬੀ ਅਧਿਆਤਮਿਕ ਅਤੇ ਧਾਰਮਿਕ ਭੁੱਖ ਦਾ ਇਲਾਜ ਕਰਦੇ ਹੋ।

*ਸਿਰੀ ਰਾਮ ਅਰਸ਼*
*੨੦੪ ਸੈਕਟਰ ੬੫, ਮੋਹਾਲੀ*

* * *

ਅਗਸਤ ਮਹੀਨੇ ਦੇ ਅੰਕ ਵਿਚ ਰਾਜ ਸਭਾ ਮੈਂਬਰ ਤਰਲੋਚਨ ਸਿੰਘ ਵਲੋਂ ਲਿਖਿਆ ਲੇਖ ਹਿੰਦੂ-ਸਿੱਖਾਂ ਦੀ ਸਾਂਝ ਬਾਰੇ ਬਹੁਤ ਗਿਆਨਵਰਧਕ ਹੈ। ਮਹਿਮਾ ਸਿੰਘ ਤੂਰ, ਭੁਪਿੰਦਰ ਉਸਤਾਦ, ਜਸਵੰਤ ਵਿਰਦੀ, ਪਿਆਰਾ ਸਿੰਘ ਭੋਗਲ ਦੀਆਂ ਕਹਾਣੀਆਂ ਬਹੁਤ ਵਧੀਆ ਹਨ। ਉਸਤਾਦ ਜ਼ਾਕਿਰ ਹੁਸੈਨ ਦੀ ਦਸਤਾਰਬੰਦੀ ਬਾਰੇ ਰਿਪੋਰਟ ਅਤੇ ਹੋਰ ਸਮੁੱਚੀਆਂ ਰਚਨਾਵਾਂ ਅਰਥ ਭਰਪੂਰ ਹਨ। ਪਰਚੇ ਦੀਆਂ ਕਵਿਤਾਵਾਂ, ਕਹਾਣੀਆਂ ਤੇ ਲੇਖਾਂ ਬਾਰੇ ਤਰਤੀਬ ਠੀਕ ਕਰਨ ਦੀ ਲੋੜ ਹੈ ਤਾਕਿ ਪਾਠਕ ਨੂੰ ਔਖ ਨਾ ਆਵੇ। ਇਸ ਨੂੰ ਵੱਖ-ਵੱਖ ਭਾਗਾਂ ਵਿਚ ਵੰਡ ਕੇ ਛਾਪਣਾ ਚਾਹੀਦਾ ਹੈ।

*ਅਵਤਾਰ ਸਿੰਘ ਭੰਮਰਾ*
*ਪੰਜਾਬੀ ਟ੍ਰਿਬਿਊਨ ੮-੮-੨੦੧੦ ਵਿਚੋਂ*

* * *

ਅਗਸਤ ਦਾ ਪਰਚਾ ਪੜ੍ਹਿਆ। ਸ. ਤਰਲੋਚਨ ਸਿੰਘ ਜੀ ਨੇ ਹਿੰਦੂ ਸਿੱਖ ਨੇੜਤਾ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ।

ਸ. ਸੁਵਰਨ ਸਿੰਘ ਵਿਰਕ ਜੀ ਨੇ ਸੂਬਾ ਖਜ਼ਾਨ ਸਿੰਘ 'ਲਧਾਣਾ' ਜੀ ਬਾਰੇ ਬੜੀ ਸ਼ਰਧਾ ਤੇ ਪ੍ਰੇਮ ਨਾਲ ਲੇਖ ਲਿਖ ਕੇ ਕੂਕਾ ਲਹਿਰ ਬਾਰੇ ਬਹੁਤ ਜਾਣਕਾਰੀ ਦਿੱਤੀ ਹੈ।

ਮਹਿਮਾ ਸਿੰਘ ਤੂਰ ਹੁਰਾਂ ਵੀ 'ਚੰਗੇ ਕਰਮਾਂ ਤੋਂ ਬਿਨਾਂ ਸੁੱਖ ਨਹੀਂ ਮਿਲਦਾ' ਬੜੇ ਸਲੀਕੇ ਨਾਲ ਦੱਸਿਆ ਹੈ।

ਜਸਵੰਤ ਸਿੰਘ ਵਿਰਦੀ ਜੀ ਦੀ ਕਹਾਣੀ 'ਠੰਡੀਆਂ ਛਾਵਾਂ' ਮਾਂ ਬਾਰੇ ਬੜੀ ਭਾਵਪੂਰਨ ਕਹਾਣੀ ਹੈ। ਭੋਗਲ ਹੁਰਾਂ ਨੇ ਆਪਣੀ ਕਹਾਣੀ ਵਿਚ ਬੱਚੇ ਦੀ ਮਨੋਦਸ਼ਾ ਨੂੰ ਚਿਤਰਿਆ ਹੈ।

ਚਰਨ ਸੀਚੇਵਾਲ ਜੀ ਦੀ ਕਵਿਤਾ 'ਮੈਂ ਸੁਤੰਤਰ ਰਾਹੀਂ ਹਾਂ' ਚੰਗੀ ਲੱਗੀ।

ਵਰਿਆਮ ਜੀ ਨੇ ਬੰਬਈ ਯਾਤਰਾ 'ਚ ਉਸਤਾਦ ਜ਼ਾਕਿਰ ਹੁਸੈਨ ਦੀ ਦਸਤਾਰਬੰਦੀ, ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਉਚੇਚਾ ਸਨਮਾਨ, ਦਾ ਜ਼ਿਕਰ ਬਹੁਤ ਵਿਸਥਾਰ ਨਾਲ ਕੀਤਾ ਹੈ। ਇਉਂ ਲੱਗਾ ਜਿਵੇਂ ਅਸੀਂ ਉਥੇ ਹਾਜ਼ਰ ਹੋਈਏ।

ਡਾ. ਅਜੀਤ ਸਿੰਘ ਦਾ ਲੇਖ 'ਸਤਿਗੁਰੂ ਰਾਮ ਸਿੰਘ ਜੀ ਕੌਮੀ ਸਤਿਕਾਰ ਦੇ ਹੱਕਦਾਰ ਹਨ।" ਵਿਚਾਰ ਠੀਕ ਹੈ। ਪਰ ਜੇ ਸਰਕਾਰ ਦਿਲੋਂ ਕੋਈ ਸਤਿਕਾਰ ਦੇਵੇ ਉਹੀ ਸੱਚਾ ਸਤਿਕਾਰ ਹੁੰਦਾ ਹੈ। ਕਿਸੇ ਨੂੰ ਕਹਿ ਕੇ ਜਾਂ ਮਿੰਨਤਾਂ ਕਰਕੇ ਸਤਿਕਾਰ ਲੈਣ ਨਾਲੋਂ ਮੇਰੇ ਖਿਆਲ 'ਚ ਸਤਿਕਾਰ ਨਾ ਲੈਣਾ ਬਿਹਤਰ ਹੈ। ਸਾਡੇ ਦਿਲਾਂ ਵਿਚ ਸਤਿਗੁਰੂ ਜੀ ਲਈ ਜੋ ਸਤਿਕਾਰ ਹੈ ਕਿਸੇ ਕੌਮੀ ਸਤਿਕਾਰ ਨਾਲੋਂ ਘੱਟ ਨਹੀਂ। ਐਤਕੀ ਦੋ ਪੁਸਤਕਾਂ ਦੀ ਚਰਚਾ ਵੀ ਕੀਤੀ ਗਈ ਹੈ ਜੋ ਕਿ ਬਹੁਤ ਚੰਗੀ ਗੱਲ ਹੈ।

ਕਮਲਪ੍ਰੀਤ ਸਿੱਧੂ ਦੀ ਪੁਸਤਕ 'ਉਨੀਂਦਰੇ ਚਿਰਾਗ' ਦੀ ਚਰਚਾ ਸੁਵਰਨ ਸਿੰਘ ਵਿਰਕ ਹੁਰਾਂ ਨੇ ਬਹੁਤ ਮਿਹਨਤ ਨਾਲ ਖੂਬਸੂਰਤ ਸ਼ਬਦਾਂ 'ਚ ਕੀਤੀ ਹੈ।

ਦੂਸਰੀ ਪੁਸਤਕ 'ਉੱਠ ਗਏ ਗਵਾਂਢੋਂ ਯਾਰ' ਸ. ਹਰਨੇਕ ਸਿੰਘ ਘੜੂੰਆਂ ਦੀ ਰਚਨਾ ਹੈ। ਘੜੂੰਆਂ ਜੀ ਪੰਜਾਬ ਮੰਤਰੀ ਮੰਡਲ ਵਿਚ ਰਹਿ ਚੁੱਕੇ ਹਨ ਤੇ ਮੰਤਰੀ ਦੀ ਹੈਸੀਅਤ ਵਿਚ ਉਨ੍ਹਾਂ ਨੇ ਬਹੁਤ ਵਾਰ ਪਾਕਿਸਤਾਨ ਦੀ ਯਾਤਰਾ ਕੀਤੀ ਹੈ। ਇਨ੍ਹਾਂ ਪਾਕਿ ਫੇਰੀਆਂ ਨੂੰ ਹੀ ਉਨ੍ਹਾਂ ਨੇ ਇਸ ਕਿਤਾਬ ਵਿਚ ਆਪਣੇ ਸ਼ਬਦਾਂ ਨਾਲ ਚਿਤਰਿਆ ਹੈ।

ਇਸ ਪੁਸਤਕ ਵਾਰੇ ਬਲਦੇਵ ਮਾਧੋਪੁਰੀ ਨੇ ਬਹੁਤ ਹੀ ਸੋਹਣੇ ਤਰੀਕੇ ਨਾਲ ਚਾਨਣਾ ਪਾਇਆ ਹੈ।

ਮੈਂ ਆਸ ਰੱਖਦਾ ਹਾਂ ਕਿ ਅਗੋਂ ਵੀ ਇਹ ਕਾਲਮ ਚਲਦਾ ਰਹੇਗਾ।

*—ਭੁਪਿੰਦਰ ਉਸਤਾਦ, ਜਲੰਧਰ*

* * *

ਵਰਿਆਮ ਲਗਾਤਾਰ (ਦੋ ਪਰਤਾਂ ਵਿਚ) ਮਿਲ ਰਿਹਾ ਹੈ। ਅਗਸਤ ੨੦੧੦ ਦਾ ਅੰਕ ਵੀ ਮਿਲ ਗਿਆ ਹੈ। ਇਸਦੇ ਬਾਹਰ ਵਾਰ ਫਰੰਟ ਪੇਜ਼ ਤੇ ਸਾਵਣ ਰੁੱਤ ਬਾਰੇ ਇਕ ਪਾਸੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਅਤੇ ਨਾਲ ਹੀ ਇਕ ਪਾਸੇ ਸਾਹਿਬ ਸ੍ਰੀ ਗੁਰੂ ਰਾਮ ਦਾਸ ਜੀ ਦੀਆਂ ਪਵਿਤ੍ਰ ਸਤਰਾਂ ਵਰਿਆਮ ਦੀ ਖ਼ੂਬਸੂਰਤੀ ਨੂੰ ਚਾਰ ਚੰਦ ਲਾ ਰਹੀਆਂ ਹਨ। ਵਰਿਆਮ ਦੀਆਂ ਸਾਰੀਆਂ ਰਚਨਾਵਾਂ ਹੀ ਨੈਤਿਕਤਾ, ਦੇਸ਼ ਭਗਤੀ, ਅਮਨ-ਸ਼ਾਂਤੀ, ਧਾਰਮਿਕਤਾ ਭਰਪੂਰ ਅਤੇ ਮਨ ਨੂੰ ਸਕੂਨ ਦੇਣ ਵਾਲੀਆਂ ਹਨ। ਸ. ਤਰਲੋਚਨ ਸਿੰਘ (ਐਮ. ਪੀ) ਜੀ ਦਾ ਲੇਖ "ਕੀ ਸਿੱਖਾਂ ਨੂੰ ਹਿੰਦੂਆਂ ਤੋਂ ਖ਼ਤਰਾ ਹੈ?" ਬਹੁਤ ਹੀ ਉੱਚ-ਪਾਏ ਦਾ ਲੇਖ ਹੈ। ਦੇਸ਼ ਦੀ ਏਕਤਾ ਅਤੇ ਅਖੰਡਤਾ ਲਈ ਇਹ ਲੇਖ ਬਹੁਤ ਹੀ ਪ੍ਰਭਾਵਸ਼ਾਲੀ ਹੈ।

ਵਾਹਿਗੁਰੂ ਕਰੇ ਵਰਿਆਮ ਹੋਰ ਬੁਲੰਦੀਆਂ ਤੇ ਪਹੁੰਚੇ।

*—ਨਿਰਮਲ ਸਿੰਘ ਭੰਡਾਲ*
*੧੨੯ ਅਜੀਤ ਨਗਰ, ਕਪੂਰਥਲਾ*
*ਮੋਬ-੯੭੮੦੬-੧੭੩੫੧*

• • •

ਵਰਿਆਮ ਨਿਰੰਤਰ ਮਿਲ ਰਿਹਾ ਹੈ। ਉਚ ਕੋਟੀ ਦੀਆਂ ਰਚਨਾਵਾਂ ਤੋਂ ਲਾਹੇਵੰਦ ਹੋ ਰਿਹਾ ਹਾਂ। ਇਸ ਲਈ ਸ਼ੁਕਰ ਗੁਜਾਰ ਹਾਂ ਆਪ ਜੀ ਦਾ । ਵਰਿਆਮ-ਪਰਿਵਾਰ ਦੀ ਲੰਮੇਰੀ ਤੇ ਨਿਰੋਗ ਆਯੂ ਦੀ ਕਾਮਨਾ ਨਾਲ।

*—ਜੀ. ਡੀ. ਚੌਧਰੀ*
*ਸਿਰਸਾ*

•••

ਮੇਰੇ ਗੀਤ ਨੂੰ 'ਵਰਿਆਮ' ਵਿਚ ਯੋਗ ਥਾਂ ਦੇਣ ਲਈ ਆਪ ਜੀ ਦਾ ਬਹੁਤ-ਬਹੁਤ ਧੰਨਵਾਦ।

ਆਪ ਜੀ ਪੰਜਾਬੀ ਸਾਹਿਤ ਅਤੇ ਧਰਮ ਵਿਚ ਏਦਾਂ ਹੀ ਪੁਲ ਬਣ ਕੇ ਸੇਵਾ ਕਰਦੇ ਰਹੋ।

ਪਰਚੇ ਦੀਆਂ ਸਾਰੀਆਂ ਰਚਨਾਵਾਂ ਹੀ ਬਹੁਤ ਪਸੰਦ ਆਈਆਂ-ਖਾਸ ਕਰਕੇ ਸ. ਤਰਲੋਚਨ ਸਿੰਘ ਐਮ. ਪੀ. ਦਾ ਲੇਖ ਬਹੁਤ ਪਿਆਰਾ ਲੱਗਾ।

*—ਅਵਤਾਰ ਸਿੰਘ ਭੰਡਲ*
*ਭੰਡਲ ਮੈਡੀਕਲ ਹਾਲ,*
*ਗੁਰੂ ਤੇਗ ਬਹਾਦਰ ਨਗਰ, ਕਪੂਰਥਲਾ*

• • •

ਅਗਸਤ ੨੦੧੦ ਦਾ ਵਰਿਆਮ ਮਿਲਿਆ, ਬੜੀ ਖੁਸ਼ੀ ਹੋਈ। "ਅਸਾਂ ਬੇੜੀਆਂ 'ਚ ਆਪੇ ਵੱਟੇ ਪਾਏ ਨੇ, ਅਸਪਾਲ ਗੱਲ ਦਾ ਨਜ਼ਾਰਾ ਆ ਗਿਆ।" "ਉੱਠ ਗਏ ਗੁਆਂਢੋਂ ਯਾਰ" ਇਹ ਪੁਸਤਕ ਕਿਥੋਂ ਮਿਲੇਗੀ। ਕਿਹੜੇ ਐਡਰੈਸ ਤੇ ਪੈਸੇ ਭੇਜਾਂ ਅਤੇ ਕਿੰਨੇ ਭੇਜਾਂ? 'ਲਾਰੇ ਜਿਹਾ ਵਾਅਦਾ' ਜਦੋਂ ਪੜ੍ਹਦਾ ਸਾਂ ਮੇਰਾ ਰੋਣ ਵਗ ਜਾਂਦਾ ਸੀ। ਘੜੂੰਆ ਸਾਹਿਬ ਜਦੋਂ ਮਾਮੀ ਲੱਭਣ ਗਿਆ ਸੀ, ਮੈਨੂੰ ਇਸ ਤਰ੍ਹਾਂ ਲੱਗਦਾ ਸੀ ਜਿਵੇਂ ਮੈਂ ਵੀ ਨਾਲ ਹੀ ਗਿਆ ਹੋਵਾਂ। ਚਿੱਠੀ ਜਾਂ ਪੁਸਤਕ ਇਸ ਪਤੇ ਤੇ ਆਵੇ—

ਬਿਬੇਕ ਸਿੰਘ ਬਾਜਵਾ
ਪਿੰਡ ਬੁੱਢੀ ਮਾੜੀ, ਡਾਕਘਰ ਅਮਰਾਸਰ
ਤਹਿਸੀਲ ਐਲਨਾਬਾਦ, ਜ਼ਿਲ੍ਹਾ ਸਿਰਸਾ

'ਲੋਕਾਂ ਹੱਥੋਂ ਖੁਸਦੀ ਜਾਵੇ ਕੁੱਲੀ ਗੁੱਲੀ ਜੁੱਲੀ'-ਕਰਤਾਰ ਸਿੰਘ ਕਾਲੜਾ ਅਸਟ੍ਰੇਲੀਆ...ਇਕ ਨੰਬਰ ਵਧੀਆ।

ਹੁਣ ਮੈਂ ਇਕ ਗੱਲ ਵੱਡੀ ਟੌਪ ਦੀ ਕਰਨੀ ਏਂ। ਤਰਲੋਚਨ ਸਿੰਘ ਮੈਂਬਰ ਪਾਰਲੀਮੈਂਟ ਲਿਖਦੇ ਹਨ ਕਿ ਸਾਰੇ ਸਿੱਖ ਹਿੰਦੂ ਧਰਮ ਤੋਂ ਹੀ ਆਏ ਹਨ। ਇਹ ਲੇਖ ਹਿੰਦੂ-ਸਿੱਖ ਦੀ ਏਕਤਾ ਕਾਇਮ ਕਰਦਾ ਹੈ, ਜਿਹੜੀ ਕੋਈ ਮਾੜੀ ਮੋਟੀ ਖਾਈ ਹੈ ਉਸਨੂੰ ਪੂਰਦਾ ਹੈ। ਵਧੀਆ ਹੈ ਏਕਤਾ ਸਮੇਂ ਦੀ ਲੋੜ ਹੈ। ਮੈਂ ਜਿਹੜੀ ਗੱਲ ਕਰਨ ਲੱਗਾ ਹਾਂ- ਇਸਦਾ ਅਰਥ ਕੋਈ ਹੋਰ ਨਾ ਕੱਢ ਲੈਣਾ, ਕਿਉਂਕਿ ਗਿਆਨ ਦੇ ਗਲ ਵਿਚ ਰੱਸਾ ਹੁੰਦਾ ਏ, ਤਕੜਾ ਜਿੱਧਰ ਮਰਜ਼ੀ ਏ ਖਿੱਚ ਕੇ ਲੈ ਜਾਂਦਾ ਹੈ। ਆਮ ਜਨਤਾ 'ਸਿੱਖ' ਉਸਨੂੰ ਕਹਿੰਦੀ ਹੈ ਜਿਸਦੇ ਮੂੰਹ ਉਤੇ ਦਾੜ੍ਹੀ ਮੁੱਛ ਕੇਸ ਹੋਣ। ਜਿਹਦੇ ਕੋਲ ਇਹ ਚੀਜ਼ਾਂ ਨਹੀਂ, ਉਸਨੂੰ ਲੋਕ 'ਹਿੰਦੂ' ਕਹਿੰਦੇ ਹਨ। ਭਾਵੇਂ ਸਾਡੇ ਦੇਸ਼ ਵਿਚ ਅਨੇਕਾਂ ਧਰਮ ਹਨ, ਪਰ ਗੱਲ ਹਿੰਦੂ ਸਿੱਖ ਦੀ ਹੈ। ਹਿੰਦੂਆਂ ਤੋਂ ਸਿੱਖ ਬਣ ਕੇ, ਸਿੱਖਾਂ ਤੋਂ ਹਿੰਦੂ ਬਣੇ। ਰੱਬ ਨੇ ਜਦੋਂ ਬੰਦਾ ਬਣਾਇਆ ਸੀ, ਉਦੋਂ ਸਿੱਖ ਹੀ ਬਣਾਇਆ ਸੀ। ਸਿੱਖ ਤੋਂ ਹੀ ਹਿੰਦੂ ਬਣਿਆ, ਸਿੱਖ ਤੋਂ ਹੀ ਮੁਸਲਮਾਨ ਤੇ ਈਸਾਈ। ਹੋਰ ਜਿੰਨੇ ਵੀ ਧਰਮ ਜਾਂ ਮਜ਼ਹਬ ਹਨ, ਸਾਰੇ ਸਿੱਖਾਂ ਤੋਂ ਹੀ ਬਣੇ ਹਨ। ਸਿੱਖ ਦਾ ਜੋ ਹੁਲੀਆ ਤਬਦੀਲ ਕੀਤਾ, ਇਹ ਸਾਰਾ ਕੁਝ ਬੰਦੇ ਨੇ ਹੀ ਬਣਾਇਆ। ਅਗਰ ਜੇ ਕੋਈ ਬੱਚੇ ਨਾਲ ਛੇੜਛਾੜ ਨਾ ਕਰੇ ਤਾਂ ਉਹ ਸਿੱਖ ਹੀ ਬਣੇਗਾ। ਇਹ ਤਾਂ ਕੁਝ ਵੀ ਨਹੀਂ, ਬੰਦੇ ਨੇ ਤਾਂ ਰੱਬ ਨੂੰ ਚਨੇ ਚਬਾ ਦਿੱਤੇ ਨੇ। ਬੰਦੇ ਨੇ ਤਾਂ ਉਹੋ ਕਰ ਵਿਖਾਇਆ, ਜੇਹੜਾ ਰੱਬ ਨੇ ਕਦੇ ਸੋਚਿਆ ਵੀ ਨਹੀਂ ਸੀ।

ਵੈਸੇ ਮੈਂ ਏਸ ਬਹਿਸ ਵਿਚ ਨਹੀਂ ਪੈਣਾ ਚਾਹੁੰਦਾ।

*—ਬਿਬੇਕ ਸਿੰਘ ਬਾਜਵਾ*
*ਪਿੰਡ ਬੁੱਢੀਮਾੜੀ,*
*ਢਾਣੀ ਨਾਲੀ ਦਾ ਪੁਲ*
*ਸਿਰਸਾ (ਹਰਿਆਣਾ)*

• • •

## ਪੁਸਤਕ ਉੱਠ ਗਏ ਗਵਾਂਢੋ ਯਾਰ ਬਾਰੇ

ਵਰਿਆਮ ਅਗਸਤ ੨੦੧੦ ਅੰਕ ਵਿਚ ਸ. ਹਰਨੇਕ ਸਿੰਘ ਘੜੂੰਆ ਦੀ ਲਿਖੀ ਪੁਸਤਕ 'ਉਠ ਗਏ ਗੁਆਂਢੋਂ ਯਾਰ' ਬਾਰੇ ਬਲਦੇਵ ਮਾਧੋਪੁਰੀ ਦੀ ਚਰਚਾ ਛੱਪੀ ਹੈ। ਇਹ ਪੁਸਤਕ 'ਚੇਤਨਾ ਪ੍ਰਕਾਸ਼ਨ' ਪੰਜਾਬੀ ਭਵਨ ਲੁਧਿਆਣਾ ਨੇ ਛਾਪੀ ਹੈ। ਇਸ ਤੇ ਛੱਪਿਆ ਮੁੱਲ ੩੦੦/- ਰੁਪਏ ਹੈ।

ਚੇਤਨਾ ਪ੍ਰਕਾਸ਼ਨ ਦੇ ਟੈਲੀਫੋਨ ਨੰਬਰ ਹਨ : ੦੧੬੧-੨੪੧੩੬੧੩ ਅਤੇ ੦੧੬੧-੨੪੦੪੯੨੮ ਪੁਸਤਕ ਖਰੀਦਣ ਦੇ ਚਾਹਵਾਨ ਇਹਨਾਂ ਨੰਬਰਾਂ ਤੇ ਸੰਪਰਕ ਕਰ ਸਕਦੇ ਹਨ। ਹੋ ਸਕਦਾ ਹੈ ਪੁਸਤਕ ਤੇ ਕੁਝ ਰਿਆਇਤ ਵੀ ਮਿਲ ਜਾਵੇ।

*—ਸੰਪਾਦਕ ਵਰਿਆਮ*

## ਸਤਿਗੁਰ ਪ੍ਰਤਾਪ ਸਿੰਘ ਜੀ ਦੇ ਜੀਵਨ ਦਾ ਇਹ ਪੱਖ, ਜਿਸਨੂੰ ਮੈਂ ਮੁੜ ਅਨੁਭਵ ਕੀਤਾ

ਸਤਿਗੁਰ ਰਾਮ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਮਨੁੱਖੀ ਜੀਵਨ ਦੀ ਅਨਲਿਖ਼ਿਤ ਵਿਚਾਰਧਾਰਾ ਅਤੇ ਮਰਿਯਾਦਾ ਦੀ ਗਹਿਰਾਈ ਨੂੰ ਸਮਝ "ਨਾਮਧਾਰੀ ਕੂਕਾ" ਪੰਥ ਚਲਾਇਆ, ਇਸਦਾ ਸਦੁਪਿਯੋਗ ਹੋਣ ਤੇ ਭਾਰਤ ਨੂੰ

ਆਜ਼ਾਦੀ ਮਿਲੀ। ਅਸੀਂ ਵੀ ਉਹਨਾਂ ਭਾਗਸ਼ਾਲੀ ਵੀਰਾਂ ਵਿਚੋਂ ਹਾਂ ਜਿਹਨਾਂ ਸਤਿਗੁਰ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਬਚਪਨ ਵਿਚ ਕੀਤੇ। ਪਹਿਲੀ ਵਾਰ ਬੰਬਈ ਵਿਖੇ ਅਤੇ ਦੂਸਰੀ ਅਤੇ ਆਖ਼ਰੀ ਵਾਰ ਨਾਮਧਾਰੀਆਂ ਦੇ ਪਿੰਡ ਨਗਰ ਜੋ ਫਲੌਰ ਤੋਂ ਨਵਾਂ-ਸ਼ਹਿਰ ਜਾਣ ਵਾਲੀ ਸੜਕ ਤੇ ਸਤਲੁਜ ਦਰਿਆ ਦੇ ਕੰਢੇ ਵਸਿਆ ਹੋਇਆ ਹੈ। ਨਾਮਧਾਰੀਆਂ ਦੇ ਨਾਮ-ਜਪਨ ਅਤੇ ਧੜੱਲੇ ਦੇ ਦੀਵਾਨ ਨੇ ਸਾਨੂੰ ਅੱਜ ਵੀ ਬਹੁਤ ਹੀ ਪ੍ਰਭਾਵਿਤ ਕਰ ਰੱਖਿਆ ਹੈ। ਹੁਣ ਤਾਂ ਕਈ ਦਸ਼ਕ ਬੀਤ ਚੁੱਕੇ ਹਨ ਦੀਵਾਨ ਦਾ ਆਨੰਦ ਮਾਨਣ ਦਾ ਸੁਭਾਗ ਪ੍ਰਾਪਤ ਨਹੀਂ ਹੋਇਆ। ੧੯੯੨ ਵਿਚ ਪਹਿਲੀ ਬਾਰ ਭੈਣੀ-ਸਾਹਿਬ ਸਤਿਗੁਰ ਜਗਜੀਤ ਸਿੰਘ ਜੀ ਦੇ ਦਰਸ਼ਨ ਵੀ ਕੀਤੇ ਸਨ। ਥੋੜੇ ਦਿਨਾਂ ਬਾਦ ਹੀ ਦਿੱਲੀ ਵਿਚ ਦੂਸਰੀ ਅਤੇ ਆਖ਼ਰੀ ਬਾਰ ਸੰਤੋ ਹਰਵਿੰਦਰ ਸਿੰਘ ਹੰਸਤਾਲ ਜੀ ਦੇ ਨਿਵਾਸ ਤੇ ਸਤਿਗੁਰਾਂ ਦੇ ਦਰਸ਼ਨ ਕੀਤੇ। ਅੱਜ ਤੱਕ ਮੁੜ ਭੈਣੀ-ਸਾਹਿਬ ਜਾਣ ਦਾ ਮੌਕਾ ਨਹੀਂ ਮਿਲ ਸਕਿਆ।

ਮੈਂ ਆਪਣੇ ਮਨ ਦੀ ਖਾਸ ਰਮਜ਼ ਖੋਲਣ ਦਾ ਯਤਨ ਕਰ ਰਿਹਾ ਹਾਂ ਜਿਸ ਦਿਲੋਂ ਮੈਨੂੰ ਅੱਜ ਤਕ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਜੋੜ ਕੇ ਰੱਖਿਆ ਹੋਇਆ ਹੈ। ਉਹਨਾਂ ਦੇ ਮਹਾਨ ਬਚਨ, ਲੇਖਾਂ ਦੁਆਰਾ ਸਾਂਝੇ ਕਰਨ ਦੀ ਲਾਲਸਾ ਮੈਂ ਆਪਣੇ ਮਨ ਵਿਚ ਬਹੁਤ ਸਾਲਾਂ ਤੋਂ ਸੰਜੋਅ ਕੇ ਰੱਖੀ ਹੋਈ ਸੀ। ਕਿਸੇ ਕਾਰਣਾਂ ਕਰਕੇ ਆਪਸੀ ਸਾਂਝ ਨਾ ਹੋ ਸਕੀ। ਸਤਿਗੁਰ ਪ੍ਰਤਾਪ ਸਿੰਘ ਜੀ ਦਾ ਹੀ ਪ੍ਰਤਾਪ ਹੈ ਕਿ ਉਹਨਾਂ ਦੇ ਬਚਨਾਂ ਦੀਆਂ ਯਾਦਾਂ ਅੱਜ ਵੀ ਮੇਰੇ ਕੰਨਾਂ ਵਿਚ ਗੂੰਜਦੀਆਂ ਹਨ ਜਦ ਕਿਸੇ ਦੇ ਸ਼ਿਕਾਇਤ ਕਰਨ ਤੇ ਸਤਿਗੁਰਾਂ ਨੇ ਆਖਿਆ ਸੀ......ਕਾਕੇ ਅੱਜ ਤੋਂ, ਨਾਮ ਸਿਮਰਨ ਕਰਿਆ ਕਰ ਤੇਰੀ ਸ਼ਿਕਾਇਤ ਕੋਈ ਵੀ ਨਹੀਂ ਕਰੇਗਾ। ਸ਼ਾਇਦ ਇਤਨਾਂ ਹੀ ਮੇਰੇ ਲਈ ਕਾਫ਼ੀ ਜਾਪਦਾ ਹੈ।

ਜੁਲਾਈ ੨੦੧੦ ਦੇ ਦੂਸਰੇ ਹਫ਼ਤੇ 'ਵਰਿਆਮ' ਪੜ੍ਹਦਿਆਂ ਸੰਤ ਜਗਦੀਸ਼ ਸਿੰਘ ਜੀ ਵਰਿਆਮ ਜੀ ਨੇ ਆਪਣੇ ਬਾਰੇ ਸਪੱਸ਼ਟ ਸ਼ਬਦਾਂ ਵਿਚ ਜੀਵਨ ਦੇ ਉਸ ਪਲਾਂ ਦਾ ਵਰਣਨ ਕੀਤਾ ਹੈ ਜਿਸਨੂੰ ਢਲਦੀ ਉਮਰ ਦਾ ਇਨਸਾਨ ਬੜੀ ਸੰਜੀਦਗੀ ਨਾਲ ਸਮਝ ਸਕਦਾ ਹੈ ਇਸ ਤੋਂ ਪਹਿਲਾਂ ਵੀ ਮੇਰੇ ਨਾਲ ਗੱਲਬਾਤ ਕਰਦਿਆਂ ਇਸ ਬਾਰੇ ਗੱਲਬਾਤ ਕਰ ਚੁੱਕੇ ਹਨ, ਸੁਭਾਵਿਕ ਹੈ ਮੇਰੀ ਸਤਿਗੁਰਾਂ ਅੱਗੇ ਅਰਦਾਸ ਕਰਨ ਦੀ ਭਾਵਨਾ ਬੜੀ ਹੀ ਤੀਵਰ ਹੋ ਗਈ।

ਅਰਦਾਸ ਕਰ ਸੋਚਾਂ ਵਿਚ ਹੀ ਸਾਂ ਕਿ "ਸਤਿਯੁਗ" ਦਾ ਅੰਕ ਵੀ ਆ ਗਿਆ ਜਿਸ ਵਿਚ ਸਤਿਗੁਰ ਜਗਜੀਤ ਸਿੰਘ ਜੀ ਬੜ੍ਹੀ ਹੀ ਖੁੱਲੀ ਜਗ੍ਹਾ ਵਿਚ ਬੈਠੇ ਮੋਰ ਪੰਛੀ ਨੂੰ ਦਾਣਾ ਚੁਗਾ ਰਹੇ ਸਨ ਇਤਨੀ ਵੱਡੀ ਰੰਗੀਨ ਤਸਵੀਰ ਤੇ ਨਜ਼ਰ ਟਿਕ ਕੇ ਰਹਿ ਗਈ। ਮੈਂ ਨਹੀਂ ਜਾਣਦਾ ਮੈਂ ਆਪਣੇ ਜੀਵਨ ਦੀਆਂ ਯਾਦਾਂ ਵਿਚ ਕਿਵੇਂ ਗੁਆਚ ਗਿਆ।

ਆਪਣੀ ਦਿਨ-ਚਰਿਆ ਕਰ ਅਜੇ ਰਾਤ ਦੀ ਪਹਿਲੀ ਨੀਂਦ ਹੀ ਸੁੱਤਾ ਸਾਂ ਕਿ ਲਗਭਗ ਸਵਾ ਗਿਆਰਾਂ ਵਜੇ ਮੇਰੀ ਅੱਖ ਖੁੱਲ੍ਹ ਗਈ ਏਵੇਂ ਜਾਪਿਆ ਕਿ ਸਤਿਗੁਰ ਜਗਜੀਤ ਸਿੰਘ ਜੀ ਨੇ ਮੇਰੇ ਨਾਲ ਸੁਪਨੇ ਵਿਚ ਕੁੱਝ ਗੁਪਤ ਗੱਲ ਕੀਤੀ ਜੋ ਮੈਂ ਚੰਗੀ ਤਰ੍ਹਾਂ ਸੁਣੀ ਵੀ, ਮੇਰੇ ਜ਼ਹਿਨ ਵਿਚ ਸਤਿਗੁਰ ਜੀ ਦੇ ਦਰਸ਼ਨ ਸਤਿਯੁਗ ਦੀ ਤਸਵੀਰ ਵਾਂਗੂੰ ਹੀ ਹੋਏ। ਮੇਰੇ ਬਚਪਨ ਵਿਚ ਸਤਿਗੁਰ ਪ੍ਰਤਾਪ ਸਿੰਘ ਜੀ ਨੇ ਬੰਬਈ ਵਿਚ ਪ੍ਰਭਾ-ਦੇਵੀ ਦੇ ਸਾਡੇ ਹੀ ਘਰ ਵਿਚ ਵੀ ਇਸੇ ਤਰ੍ਹਾਂ ਮੈਨੂੰ ਇਕੱਲੇ ਨੂੰ ਕਿਹਾ ਸੀ। ਅੱਜ ਸਤਿਗੁਰ ਜਗਜੀਤ ਸਿੰਘ ਜੀ ਨੇ ਮੁੜ ਮੇਰੀ ਚੇਤਨਾ ਨੂੰ ਜਗ੍ਹਾ ਦਿੱਤਾ। ਮੇਰੇ ਵਰਗਾ ਸਾਧਾਰਣ ਇਨਸਾਨ ਸਤਿਗੁਰਾਂ ਦੀ ਇਸ ਰਮਜ਼ ਨੂੰ ਸਮਝਣ ਵਿਚ ਅਸਮਰੱਥ ਜੋ ਹੈ, ਬਾਕੀ ਅਕਾਲ-ਪੁਰਖ ਹੀ ਜਾਣੇ।

*—ਮਹਿੰਦਰ ਸਿੰਘ ਮਠਾਰੂ "ਚਿਤਾਰ"*

## ਵਰਿਆਮ ਨੂੰ ਸਹਾਇਤਾ

- ਇੰਜੀਨੀਅਰ ਕਰਮਜੀਤ ਸਿੰਘ ਚੇਅਰਮੈਨ ਹਰਜਿੰਦਰ ਕੌਰ ਵਾਈਸ ਚੇਅਰਮੈਨ ਰਣਜੀਤ ਮੈਮੋਰੀਅਲ ਟਰੱਸਟ ਆਦਮਪੁਰ — ੫੦੦-੦੦
- ਸ. ਗੁਰਬਚਨ ਸਿੰਘ ਭੁੱਲਰ ਐਨ.ਡੀ. ੫੦ ਵਿਸ਼ਾਖਾ ਐਨਕਲੇਵ ਦਿੱਲੀ-੩੪ — ੫੦੦-੦੦
- ਸ. ਬਲਵਿੰਦਰ ਸਿੰਘ ਨਾਮਧਾਰੀ ਏਜੰਸੀਜ਼ ਸਹਿਦੇਵ ਮਾਰਕਿਟ ਜਲੰਧਰ ਭਾਈ ਸਾਹਿਬ ਸਰੂਪ ਸਿੰਘ ਦੇ ਵਰ੍ਹੀਨੇ ਦੇ ਭੋਗ ਸਮੇਂ — ੫੦੦-੦੦
- ਸ. ਪਰਮਜੀਤ ਸਿੰਘ ਨਿਓਤੇ, ਸ. ਪਰਮਵੀਰ ਸਿੰਘ ਜਨੂੰਆ-੯ ਕਰੌਨਨ ਗਰੂਵ ਕੋਕਲੇਅਰ-ਆਇਰਲੈਂਡ ਬਦਸਤ ਸ. ਦੀਪ ਸਿੰਘ ਸਕੱਤਰ ਨਾਮਧਾਰੀ ਗੁਰਦੁਆਰਾ ਪ੍ਰੀਤ ਨਗਰ ਜਲੰਧਰ — ੨੯੫੦-੦੦

## ਸ. ਦਲਬੀਰ ਸਿੰਘ ਤਰਸ ਅਸਟ੍ਰੇਲੀਆ ਪਰਿਵਾਰ ਨੂੰ ਖੁਸ਼ੀਆਂ



ਸਤਿਗੁਰਾਂ ਦੀ ਆਪਣੀ ਬਖਸ਼ਸ਼-ਕਿਰਪਾਲ ਸਿੰਘ ਆਪਣੇ ਪਰਿਵਾਰ ਨਾਲ
ਗੁੱਡੀ ਸਜਨੀਤ, ਇੰਦਰਜੀਤ ਕੌਰ ਕੁੰਦਨ ਤੇ ਕਰਤਾਰ



ਬਾਬੇ ਦੀ ਸੰਗਤ ਤੇ ਬਾਬੀ ਦੀ ਗੋਦ ਵਿਚ ਪੋਤਾ ਜੈ ਰਤਨ ਸਿੰਘ ਸੰਸਾਰ ਵਿਚ ਦੂਸਰਾ ਦਿਨ

